# ਪੰਜਾਬੀ ਵਿਚ ਵਿਦੇਸ਼ੀ ਸ਼ਬਦ




ਪ੍ਰੋ: ਦੁਨੀ ਚੰਦ, ਐਮ. ਏ.,

ਵਲੋਂ

ਪੰਜਾਬੀ ਵਿਭਾਗ, ਪੰਜਾਬ

ਦੀ

ਵਾਰਸ਼ਕ ਲੇਖਕ ਗੋਸ਼ਟੀ

(੧੯੬੦-੬੧)

ਤੇ

ਪੜ੍ਹਿਆ ਗਿਆ ਨਿਬੰਧ



---

ਚੰਡੀਗੜ੍ਹ
ਕੰਟਰੋਲਰ, ਪ੍ਰਿੰਟਿੰਗ ਐਂਡ ਸਟੇਸ਼ਨਰੀ, ਪੰਜਾਬ
੧੯੬੧

# ਪੰਜਾਬੀ ਵਿਚ ਵਿਦੇਸ਼ੀ ਸ਼ਬਦ

## ਸ਼ਬਦ-ਭੰਡਾਰ

(੧) ਹਰ ਇਕ ਭਾਸ਼ਾ ਦਾ ਸ਼ਬਦ-ਭੰਡਾਰ ਦੋ ਤਰ੍ਹਾਂ ਦਾ ਹੁੰਦਾ ਹੈ :

(੧) ਮੁਢਲਾ ਜਾਂ ਜੱਦੀ ਅਤੇ (੨) ਹੋਰਨਾਂ ਭਾਸ਼ਾਵਾਂ ਤੋਂ ਲਿਆ ਹੋਇਆ ।

ਜਿਹੜੇ ਸ਼ਬਦ ਭਾਸ਼ਾ ਦੀ ਉਤਪੱਤੀ ਦੇ ਸਮੇਂ ਤੋਂ ਹੀ ਉਸ ਵਿੱਚ ਹੁੰਦੇ ਹਨ ਅਰਥਾਤ ਜਿਨ੍ਹਾਂ ਸ਼ਬਦਾਂ ਕਰਕੇ ਉਹ ਸੁਤੰਤਰ ਭਾਸ਼ਾ ਸਮਝੀ ਜਾਂਦੀ ਹੈ, ਉਨ੍ਹਾਂ ਸ਼ਬਦਾਂ ਨੂੰ ਉਸ ਦਾ ਜੱਦੀ ਸ਼ਬਦ-ਭੰਡਾਰ ਆਖਦੇ ਹਨ । ਸਮੇਂ ਸਮੇਂ ਉੱਪਰ ਹੋਰਨਾਂ ਭਾਸ਼ਾਵਾਂ ਦੇ ਸ਼ਬਦ ਵੀ ਸਿੱਧੇ ਜਾਂ ਵਲ ਪਾ ਕੇ ਭਾਸ਼ਾ ਵਿੱਚ ਆ ਮਿਲਦੇ ਹਨ । ਇਹ ਸ਼ਬਦ ਦੂਜੀ ਤਰ੍ਹਾਂ ਦੇ ਹਨ । ਹੋਰ ਭਾਸ਼ਾਵਾਂ ਆਪਣੇ ਦੇਸ ਦੀਆਂ ਵੀ ਹੋ ਸਕਦੀਆਂ ਹਨ ਅਤੇ ਵਿਦੇਸ਼ੀ ਵੀ ।

ਪੰਜਾਬੀ ਦਾ ਸ਼ਬਦ-ਭੰਡਾਰ ਵੀ ਇਨ੍ਹਾਂ ਹੀ ਦੋਹਾਂ ਤਰ੍ਹਾਂ ਦਾ ਹੈ ।

ਥੋੜ੍ਹਿਆਂ ਸ਼ਬਦਾਂ ਵਿੱਚ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਦਾ ਮੁਢਲਾ ਜਾਂ ਜੱਦੀ ਸ਼ਬਦ-ਭੰਡਾਰ ਵੈਦਿਕ ਸੰਸਕ੍ਰਿਤ ਤੋਂ ਹੀ ਵਿਰਸੇ ਵਿੱਚ ਮਿਲਿਆ ਹੋਇਆ ਹੈ ; ਹਾਂ, ਪਹਿਲਾਂ ਉਸ ਨੇ ਪ੍ਰਾਕ੍ਰਿਤ ਦਾ ਰੂਪ ਧਾਰਨ ਕੀਤਾ, ਫਿਰ ਅਪਭ੍ਰੰਸ਼ ਦਾ ਅਤੇ ਅੰਤ ਵਿਚ ਵ. ਭਾ. ਆ. ਭਾਸ਼ਾ ਦਾ, ਜਿਨ੍ਹਾਂ ਵਿਚੋਂ ਇਕ ਪੰਜਾਬੀ ਭਾਸ਼ਾ ਵੀ ਹੈ ।

ਭਾਸ਼ਾ, ਸ਼ਬਦਾਂ ਦਾ ਬਹੁਤ ਵੱਡਾ ਪ੍ਰਵਾਹ ਹੈ । ਸ਼ਬਦਾਂ ਦੀ ਇਸ ਨਦੀ ਵਿੱਚ ਕਈ ਸ਼ਬਦ ਜੰਮਦੇ ਹਨ, ਕਈ ਘਸਦੇ ਅਤੇ ਵੱਟਦੇ ਹਨ ਅਤੇ ਕਈ ਚਲਾਣਾ ਕਰ ਜਾਂਦੇ ਹਨ । ਸ਼ਬਦਾਂ ਦਾ ਆਵਾ-ਗਵਣ ਅਤੇ ਲੈਣ ਦੇਣ ਸਦਾ ਹੁੰਦਾ ਰਹਿੰਦਾ ਹੈ ।

(੨) ਪੰਜਾਬੀ ਵਿਚ ਅਤੇ ਇਸ ਦੇ ਜਨਮ ਤੋਂ ਪਹਿਲਾਂ ਭਾਰਤੀ ਆਰਯ ਭਾਸ਼ਾ ਵਿੱਚ ਕਿਸ ਕਿਸ ਸਮੇਂ ਕਿਹੜੀ ਕਿਹੜੀ ਭਾਸ਼ਾ ਦੇ ਸ਼ਬਦ ਆਉਂਦੇ ਰਹੇ—ਇਸ ਗੱਲ ਦੇ ਜਾਣਨ ਲਈ ਪੰਜਾਬ ਦੇ ਇਤਿਹਾਸ ਵੱਲ ਝਾਤ ਪਾ ਲੈਣੀ ਚਾਹੀਦੀ ਹੈ ।

196

ਅੱਜ ਤੋਂ ਲਗ ਭਗ ਢਾਈ ਹਜ਼ਾਰ ਵਰ੍ਹੇ ਪਹਿਲਾਂ ਈਰਾਨੀਆਂ ਨੇ ਪੰਜਾਬ ਦਾ ਕੁਝ ਹਿੱਸਾ ਆਪਣੇ ਰਾਜ ਵਿੱਚ ਮਿਲਾ ਲਿਆ ਸੀ। ਉਸ ਸਮੇਂ ਨਾ ਫ਼ਾਰਸੀ ਦਾ ਜਨਮ ਹੋਇਆ ਸੀ, ਨਾ ਪੰਜਾਬੀ ਦਾ। ਹਾਂ, ਇਕ ਈਰਾਨੀ ਸ਼ਬਦ ਸੰਸਕ੍ਰਿਤ ਦੀ ਰਾਹੀਂ ਪੰਜਾਬੀ ਨੂੰ ਵਿਰਸੇ ਵਿੱਚ ਮਿਲਿਆ ਹੈ। ਪਹਿਲਵੀ پُست ਹੀ ਰੂਪ ਵਟਾ ਕੇ ਸੰ० पुस्तिका ਬਣ ਗਿਆ ਅਤੇ ਇਸ ਪੁਸਤਿਕਾ ਦਾ ਹੀ ਦੂਜਾ ਰੂਪ ਪੰ. 'ਪੋਥੀ' ਹੈ।

ਈਰਾਨੀਆਂ ਤੋਂ ਪਿਛੋਂ ਯੂਨਾਨ ਦੇ ਮਹਾਨ ਸਿਕੰਦਰ ਨੇ ੩੨੭-੩੨੫ ਪੂਰਬ ਈ. ਵਿਚ ਪੰਜਾਬ ਦਾ ਕੁਝ ਹਿੱਸਾ ਆਪਣੇ ਅਧੀਨ ਕਰ ਲਿਆ। ਕੁਝ ਸਮੇਂ ਪਿਛੋਂ ਫੇਰ ਪੱਛਮੀ ਪੰਜਾਬ ਉਪਰ ਯੂਨਾਨੀਆਂ ਦਾ ਕਬਜ਼ਾ ਹੋ ਗਿਆ। ਇਨ੍ਹਾਂ ਦੀ ਭਾਸ਼ਾ ਯੂਨਾਨੀ ਦੇ ਵੀ, ਹੇਠ ਦੱਸੇ ਸ਼ਬਦ, ਸੰਸਕ੍ਰਿਤ ਦੀ ਰਾਹੀਂ ਪੰਜਾਬੀ ਨੂੰ ਮਿਲੇ ਹਨ —

ਯੂਨਾਨੀ (SPaxun) drakhme > ਸੰ० द्रम्म > ਪੰ. ਦੰਮ; ਦਮੜੀ;
ਯੂਨਾਨੀ (TPL-Ywvos) trigonos > ਸੰ० त्रिकोण > ਪੰ. ਤ੍ਰਿਕੋਣ;
ਯੂਨਾਨੀ (KEVTPOV) Kentrone > ਸੰ० केंद्र > ਪੰ. ਕੇਂਦਰ;
ਯੂਨਾਨੀ Surige > ਸੰ० सुरंगी > ਪੰ. ਸੁਰੰਗ

ਇਨ੍ਹਾਂ ਤੋਂ ਪਿਛੋਂ ਪੰਜਾਬ ਦੇ ਥੋੜ੍ਹੇ-ਬਹੁਤ ਹਿੱਸੇ ਉਪਰ ਪਾਰਥੀਅਨਾਂ, ਸ਼ਕਾਂ, ਕੁਸ਼ਾਨਾਂ ਅਤੇ ਹੂਣਾਂ ਦਾ ਕਬਜ਼ਾ ਰਿਹਾ; ਪਰ ਇਹ ਸਭ ਅਸਾਡੇ ਵਿਚ ਹੀ ਰਲ-ਮਿਲ ਗਏ। ਇਨ੍ਹਾਂ ਦੀ ਭਾਸ਼ਾ ਦਾ ਅਸਾਡੀ ਉਸ ਸਮੇਂ ਦੀ ਭਾਸ਼ਾ ਉਪਰ ਕੀ ਪ੍ਰਭਾਵ ਪਿਆ—ਇਹ ਦਸਣਾ ਔਖਾ ਹੈ।

੧੧ਵੀਂ ਸਦੀ ਤੋਂ ਲੈ ਕੇ ਲਗ ਭਗ ਸੱਤ ਸਦੀਆਂ ਪੰਜਾਬ ਮੁਸਲਮਾਨ ਦੇ ਅਧੀਨ ਰਿਹਾ—ਕਦੇ ਇਹ ਗ਼ਜ਼ਨੀ ਦੇ ਅਧੀਨ ਰਿਹਾ ਤੇ ਕਦੇ ਗੌਰ ਦੇ, ਕਦੇ ਗ਼ੁਲਾਮ ਵੰਸ਼ ਦੇ ਤੇ ਕਦੇ ਖ਼ਿਲਜੀ ਵੰਸ਼ ਦੇ, ਕਦੇ ਤੁਗ਼ਲਕਾਂ ਦੇ ਅਤੇ ਕਦੇ ਸੱਯਦਾਂ-ਲੋਧੀਆਂ ਦੇ। ੧੫੨੬ ਈ ਤੋਂ ਪੰਜਾਬ ਮੁਗ਼ਲਾਂ ਦੇ ਅਧੀਨ ਹੋ ਗਿਆ।

1. India as known to the Ancient World—G. Banerjee, Calcutta, 1921, and Hallenism in Ancient India P. 159 Banerjee, Calcutta, 1920.

ਇਨ੍ਹਾਂ ਸਦੀਆਂ ਵਿਚ ਫ਼ਾਰਸੀ ਅਤੇ ਅਰਬੀ ਦੇ ਪ੍ਰਚਾਰ ਅਤੇ ਵਾਧੇ ਦੇ ਜਤਨ ਕੀਤੇ ਗਏ—ਰਾਜ ਵੱਲੋਂ ਵੀ, ਮੁਸਲਮਾਨ ਦਰਵੇਸ਼ਾਂ ਤੇ ਪੀਰਾਂ ਫ਼ਕੀਰਾਂ ਵੱਲੋਂ ਵੀ, ਅਤੇ ਹਿੰਦੂਆਂ ਨੂੰ ਮੁਸਲਮਾਨ ਬਣਾ ਕੇ ਵੀ। ਜਿਸ ਦਾ ਰਾਜ ਹੁੰਦਾ ਹੈ ਉਸੇ ਦਾ ਤੇਜ ਹੁੰਦਾ ਹੈ। ਅੱਗੇ ਚਲ ਕੇ ਕੁਝ ਖੋਲ੍ਹ ਕੇ ਦਸਿਆ ਜਾਵੇਗਾ ਕਿ ਕਿਵੇਂ ਪੰਜਾਬੀ ਵਿਚ ਫ਼ਾਰਸੀ ਅਤੇ ਅਰਬੀ ਦੇ ਅਣਗਿਣਤ ਸ਼ਬਦ ਆ ਗਏ ਜਾਂ ਲਿਆਂਦੇ ਗਏ।

੧੭੯੯ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਉਪਰ ਕਬਜ਼ਾ ਕਰ ਲਿਆ ਅਤੇ ਫੇਰ ਹੌਲੀ ਹੌਲੀ ਪੰਜਾਬ ਅਤੇ ਕਸ਼ਮੀਰ ਨੂੰ ਵੀ ਅਧੀਨ ਕਰ ਲਿਆ। ਇਸ ਸਮੇਂ ਵੀ ਫ਼ਾਰਸੀ ਹੀ ਸਰਕਾਰੀ ਭਾਸ਼ਾ ਬਣੀ ਰਹੀ।

੧੮੪੯ ਈ. ਵਿਚ ਪੰਜਾਬ ਸਿਖਾਂ ਦੇ ਹੱਥੋਂ ਨਿਕਲ ਗਿਆ ਅਤੇ ਅੰਗ੍ਰੇਜ਼ਾਂ ਨੇ ਇਸ ਉਪਰ ਕਬਜ਼ਾ ਕਰ ਲਿਆ। ਇਸ ਤੋਂ ਪਹਿਲਾਂ ਲਾਰਡ ਬੈਂਟਿੰਕ ਦੇ ਵੇਲੇ ਹੀ ਅੰਗ੍ਰੇਜ਼ੀ ਸਰਕਾਰੀ ਭਾਸ਼ਾ ਬਣਾਈ ਗਈ ਸੀ ਅਤੇ ਫ਼ੈਸਲਾ ਕੀਤਾ ਗਿਆ ਸੀ ਕਿ ਸਰਕਾਰੀ ਮਦਦ ਅੰਗ੍ਰੇਜ਼ੀ ਸਿਖਿਆ ਲਈ ਹੀ ਦਿੱਤੀ ਜਾਏ*। ਨਾਲ ਹੀ ਅੰਗ੍ਰੇਜ਼ੀ ਤੋਂ ਛੋਟੀ ਪਦਵੀ ਉਰਦੂ ਨੂੰ ਦੇ ਦਿੱਤੀ ਗਈ ਅਤੇ ਸਕੂਲਾਂ, ਕਚਹਿਰੀਆਂ ਅਤੇ ਸਰਕਾਰੀ ਦਫ਼ਤਰਾਂ ਵਿਚ ਇਹ ਭਾਸ਼ਾ ਵੀ ਕੰਮ ਆਉਣ ਲੱਗੀ। ਗੱਲ ਕੀ, ਫ਼ਾਰਸੀ ਨੂੰ ਗੱਦੀ ਤੋਂ ਹਟਾ ਕੇ ਉਸ ਉਪਰ ਅੰਗ੍ਰੇਜ਼ੀ ਨੂੰ ਬਿਠਾ ਦਿੱਤਾ ਅਤੇ ਉਸ ਦੀ ਸਹਾਇਤਾ ਦਾ ਕੰਮ ਉਰਦੂ ਨੂੰ ਸੌਂਪਿਆ ਗਿਆ। ਇਹ ਉਰਦੂ, ਹੈ ਤੇ ਹਿੰਦੀ ਹੀ, ਪਰ ਇਸ ਵਿਚ ਫ਼ਾਰਸੀ ਅਰਬੀ ਸ਼ਬਦ ਆਮ ਵਰਤੇ ਜਾਂਦੇ ਹਨ। ਇਸ ਕਾਰਣ ੧੯ਵੀਂ ਸਦੀ ਦੇ ਅੰਤ ਤੀਕ ਫ਼ਾਰਸੀ-ਅਰਬੀ ਦਾ ਜ਼ੋਰ ਬਣਿਆ ਹੀ ਰਿਹਾ। ਮੁਸਲਿਮ ਰਾਜ ਨਾ ਰਹਿਣ ਕਰਕੇ ਅੰਗ੍ਰੇਜ਼ੀ ਰਾਣੀ ਦਾ ਪ੍ਰਚਾਰ ਦਿਨੋ ਦਿਨ ਵਧਦਾ ਗਿਆ। ਇਸ ਦੇ ਵਾਧੇ ਦੇ ਵੀ ਕੁਝ ਕਾਰਨ ਅੱਗੇ ਚਲ ਕੇ ਦੱਸੇ ਜਾਣਗੇ।

੧੯੪੭ ਵਿਚ ਦੇਸ਼ ਸੁਤੰਤਰ ਹੋ ਗਿਆ ਅਤੇ ਨਾਲੇ ਹੀ ਇਸ ਦੇ ਦੋ ਟੁਕੜੇ ਕੀਤੇ ਗਏ—ਭਾਰਤ ਅਤੇ ਪਾਕਿਸਤਾਨ। ਪੰਜਾਬ ਵੀ ਨਾਲੇ ਹੀ ਵੰਡਿਆ

---

* A History of India, G. Dunbar P. 470.

ਗਿਆ। ਇਸ ਦੇ ਵੀ ਦੋ ਹਿੱਸੇ ਹੋ ਗਏ—ਪੱਛਮੀ ਪੰਜਾਬ ਪਾਕਿਸਤਾਨ ਵਿਚ ਚਲਿਆ ਗਿਆ ਅਤੇ ਪੂਰਬੀ ਪੰਜਾਬ ਭਾਰਤ ਵਿਚ ਰਿਹਾ। ਸੁਤੰਤਰਤਾ ਪਿਛੋਂ ਭਾਰਤ ਦੀਆਂ ਭਾਸ਼ਾਵਾਂ ਦੇ ਭਾਗ ਜਾਗੇ ਅਤੇ ਨਾਲੇ ਹੀ ਪੰਜਾਬੀ ਦੇ ਵੀ। ਹਾਂ, ਦੋ ਭਾਸ਼ਾਵਾਂ ਉਰਦੂ ਅਤੇ ਅੰਗ੍ਰੇਜ਼ੀ ਨੂੰ ਗੱਦੀਆਂ ਛਡਣੀਆਂ ਪਈਆਂ। ਇਨ੍ਹਾਂ ਵਿਚੋਂ ਉਰਦੂ ਦੀ ਗੱਦੀ ਇਕ ਤਰ੍ਹਾਂ ਬਣੀ ਰਹੀ, ਕਿਉਂ ਜੋ ਭਾਰਤ ਦੇ ਕੱਟੇ ਗਏ ਹਿੱਸੇ—ਪਾਕਿਸਤਾਨ—ਵਿਚ ਤੇ ਉਹ ਹੋਰ ਵੀ ਉਚੀ ਹੋ ਗਈ ਹੈ। ਅੰਗ੍ਰੇਜ਼ੀ ਨੂੰ ਉੱਚੇ ਆਸਨ ਤੋਂ ਹੇਠਾਂ ਲਾਹੁਣਾ ਠੀਕ ਹੀ ਹੈ, ਕਿਉਂ ਜੋ ਇਸ ਤੋਂ ਬਿਨਾਂ ਅਸਾਡੀਆਂ ਪ੍ਰਾਂਤੀ ਭਾਸ਼ਾਵਾਂ ਕਦੇ ਵੀ ਤਰੱਕੀ ਨਹੀਂ ਕਰ ਸਕਦੀਆਂ। ਸੁਤੰਤਰਤਾ ਦੇ ਵਾਯੂ-ਮੰਡਲ ਵਿਚ ਪੁਰਾਣਿਆਂ ਲਤਾੜੇ ਗਿਆਂ ਦੇਸੀ ਸ਼ਬਦਾਂ ਦੀ ਫਿਰ ਸੁਣੀ ਜਾਏਗੀ। ਬਦੋਬਦੀ ਦੇ ਵਿਦੇਸ਼ੀ ਪ੍ਰਾਹੁਣਿਆਂ ਨੂੰ ਪਰਾਇਆ ਘਰ ਛੱਡਣਾ ਹੀ ਪਏਗਾ। ਇਹ ਸਮਾਂ ਭਾਸ਼ਾ ਅਤੇ ਸ਼ਬਦ-ਭੰਡਾਰ ਦੀ ਕ੍ਰਾਂਤੀ ਦਾ ਹੈ।

(੩) ਹਰ ਇਕ ਭਾਸ਼ਾ ਲੋੜ ਅਨੁਸਾਰ ਦੂਜੀਆਂ ਭਾਸ਼ਾਵਾਂ ਤੋਂ ਸ਼ਬਦ ਲੈ ਲੈਂਦੀ ਹੈ ਅਤੇ ਉਨ੍ਹਾਂ ਨੂੰ ਆਪਣੀਆਂ ਆਵਾਜ਼ਾਂ ਅਤੇ ਅੱਖਰ-ਕ੍ਰਮ ਆਦਿ ਦੇ ਨਿਯਮਾਂ ਅਨੁਸਾਰ ਬਦਲ ਲੈਂਦੀ ਹੈ। ਅਸਾਡਾ ਸੰ॰ ਨੀਲੋਤਪਲ ਸ਼ਬਦ ਫ਼ਾਰਸੀ ਵਿਚ نیلوفر ਬਣ ਗਿਆ ਹੈ। ਏਸੇ ਤਰ੍ਹਾਂ ਸੰ॰ ਚਤੁਰੰਗ ਸ਼ਬਦ ਜਦ ਅਰਬ ਦੇਸ਼ ਵਿਚ ਗਿਆ ਤਦ ਉਥੇ ਜਾ ਕੇ ਉਸ ਦਾ ਰੂਪ ਵਟ ਕੇ شطرنج ਹੋ ਗਿਆ। ਏਸੇ ਤਰ੍ਹਾਂ ਵਿਦੇਸ਼ੀ ਭਾਸ਼ਾਵਾਂ ਦੇ ਸ਼ਬਦ ਪੰਜਾਬੀ ਵਿਚ ਆ ਕੇ ਭੇਸ ਵਟਾ ਬੈਠੇ ਹਨ, ਕਈ ਬਹੁਤਾ, ਕਈ ਥੋੜਾ; ਜਿਵੇਂ—ਫ਼ਾ عرض داشت > ਪੰ ਅਰਦਾਸ, ਅ. مسجد ਪੰ. ਮਸੀਤ ਅਤੇ ਅੰ. Secretary > ਪੰ. ਸਕੱਤਰ ਕੁਝ ਵਧੇਰੇ ਬਦਲੇ ਹਨ; ਪਰ ਅ. قمیص – ਪੰ. ਕਮੀਜ਼ ਅਤੇ ਫ਼ਾ. آبرو ਪੰ. ਅਬਰੋ, ਕੁਝ ਘਟ ਬਦਲੇ ਹਨ।

(੪) ਵਿਦੇਸ਼ੀ ਭਾਸ਼ਾਵਾਂ ਤੋਂ ਲਏ ਗਏ ਸ਼ਬਦ ਦੋ ਤਰ੍ਹਾਂ ਦੇ ਹਨ—

(੧) ਉਹ ਜੋ ਪੰਜਾਬੀ ਵਿਚ ਆ ਕੇ ਇਉਂ ਰਚ ਮਿਚ ਗਏ ਹਨ ਕਿ ਜਨਤਾ ਉਨ੍ਹਾਂ ਨੂੰ ਆਪਣੇ ਹੀ ਸ਼ਬਦ ਸਮਝਣ ਲਗ ਪਈ ਹੈ; ਜਿਵੇਂ—ਕੁਰਤਾ, ਕਮੀਜ਼, ਕੈਂਚੀ, ਚਾਕੂ, ਪੀਪਾ, ਬੋਤਲ, ਲਾਲਟੈਣ। ਹੋਰ ਜਿਵੇਂ—'ਰੱਬ ਲਾਏ ਸਬਬ ਗਰੀਬਾਂ ਲੋਕਾਂ ਨੂੰ'—ਇਸ ਵਿਚ ਰੱਬ, ਸ਼ਬਬ ਅਤੇ ਗਰੀਬ—ਇਹ ਤਿੰਨੇ ਸ਼ਬਦ ਆਪਣੇ ਹੀ ਜਾਪਦੇ ਹਨ।

(੨) ਉਹ ਜਿਹੜੇ ਅਜੇ ਅਸਾਡੀ ਭਾਸ਼ਾ ਦਾ ਅੰਗ ਨਹੀਂ ਬਣੇ, ਅਜੇ ਵੀ ਅਸਾਨੂੰ ਵਿਦੇਸ਼ੀ ਜਾਂ ਓਪਰੇ ਜਾਪਦੇ ਹਨ ਜਿਵੇਂ— ਜੰਕਸ਼ਨ, ਸਟੇਸ਼ਨ, ਨਕਟਾਈ ਆਦਿ।

(੫) ਪਹਿਲਾਂ ਕਿਹਾ ਗਿਆ ਹੈ ਕਿ ਪੰਜਾਬ ਉਪਰ ਛੇ ਸੱਤ ਸਦੀਆਂ ਮੁਸਲਮਾਨਾਂ ਦਾ ਰਾਜ ਰਿਹਾ। ਇਸ ਸਮੇਂ ਵਿਚ ਉਨ੍ਹਾਂ ਨੇ ਏਥੋਂ ਦੀ ਭਾਸ਼ਾ ਉਪਰ ਵੀ ਅਰਬੀ-ਫ਼ਾਰਸੀ ਦੀ ਕਾਠੀ ਪਾਣ ਦਾ ਪੂਰਾ ਜਤਨ ਕੀਤਾ। ਕਿਉਂ? ਇਸ ਕਰਕੇ ਕਿ ਉਨ੍ਹਾਂ ਦੀ ਧਰਮ-ਪੁਸਤਕ ਕੁਰਾਨ ਹੈ ਅਤੇ ਉਹ ਅਰਬੀ ਵਿਚ ਹੈ। ਇਸ ਦਾ ਪਰਚਾਰ ਕਰਨਾ ਜ਼ਰੂਰੀ ਸੀ। ਫ਼ਾਰਸੀ ਸਰਕਾਰੀ ਭਾਸ਼ਾ ਸੀ, ਇਸ ਕਰਕੇ ਇਸ ਦੇ ਵੀ ਵਾਧੇ ਦੀ ਲੋੜ ਸੀ। ਏਥੋਂ ਦੀ ਭਾਸ਼ਾ ਨੂੰ ਅਰਬੀ-ਫ਼ਾਰਸੀ ਦੇ ਰੰਗ ਵਿਚ ਰੰਗਣ ਲਈ ਕੀ ਕੀ ਕੀਤਾ ਗਿਆ—ਇਸ ਬਾਰੇ ਸੰਖੇਪ ਨਾਲ ਦਸਿਆ ਜਾਂਦਾ ਹੈ।

(੬) ਪੰਜਾਬੀ ਵਿਚ ਫ਼ਾਰਸੀ ਅਤੇ ਅਰਬੀ ਸ਼ਬਦਾਂ ਦੇ ਲਏ ਜਾਣ ਦੇ ਮੁਖ ਕਾਰਣ ਇਹ ਸਨ। *

(੧) ਮੁਗ਼ਲਾਂ, ਸਿੱਖਾਂ ਅਤੇ ਅੰਗ੍ਰੇਜ਼ਾਂ ਦੇ ਰਾਜ ਸਮੇਂ ਸਰਕਾਰੀ ਭਾਸ਼ਾ ਦੀ ਲਿਪੀ ਫ਼ਾਰਸੀ ਰਹੀ।

(੨) ਮੁਸਲਮਾਨਾਂ ਦੇ ਰਾਜ ਵਿਚ ਮਜ਼ਹਬ ਅਤੇ ਸ਼ਿਕਸ਼ਾ ਦੀਆਂ ਸੰਸਥਾਵਾਂ ਦੀ ਦੇਖ-ਭਾਲ ਕਰਨ ਲਈ ਇਕੋ ਮਹਿਕਮਾ ਹੁੰਦਾ ਸੀ, ਇਸ ਕਰਕੇ ਅਰਬੀ ਅਤੇ ਫ਼ਾਰਸੀ ਦਾ ਪਰਚਾਰ ਵਧਣਾ ਸੁਭੈਕੀ ਗੱਲ ਸੀ।

(੩) ਸ਼ਿਕਸ਼ਾ ਫ਼ਾਰਸੀ ਦੀ ਰਾਹੀਂ ਦਿੱਤੀ ਜਾਂਦੀ ਸੀ, ਕਿਉਂ ਜੋ ਇਹ ਰਾਜ-ਦਰਬਾਰ ਦੀ ਭਾਸ਼ਾ ਸੀ। ਮੁਸਲਮਾਨਾਂ ਲਈ ਜ਼ਰੂਰੀ ਸੀ ਕਿ ਉਹ ਕੁਰਾਨ ਦੀ ਭਾਸ਼ਾ—ਅਰਬੀ—ਵੀ ਪੜ੍ਹਨ। ਮਦਰਸਿਆਂ ਵਿਚ ਫ਼ਾਰਸੀ ਪੜ੍ਹਾਈ ਜਾਂਦੀ ਸੀ ਅਤੇ ਮਸੀਤਾਂ ਵਿਚ ਅਰਬੀ।

(੪) ਅਕਬਰ ਦੇ ਰਾਜ ਸਮੇਂ ਰਾਜਾ ਟੋਡਰਮਲ ਨੇ ਹਿੰਦੂਆਂ ਲਈ ਵੀ ਫ਼ਾਰਸੀ ਦੀ ਸ਼ਿਕਸ਼ਾ ਲਾਜ਼ਮੀ ਕਰ ਦਿੱਤੀ।

---

* Education in Muslim India by S.M. Jaffer, 1936, pp. 10, 20, 21, 86.

(੫) ਜਦ ਤੋਂ ਈਰਾਨ ਵਿਚ ਇਸਲਾਮ ਦਾ ਜ਼ੋਰ ਹੋਇਆ, ਤਦ ਤੋਂ ਅਰਬੀ ਦਾ ਪ੍ਰਭਾਵ ਫ਼ਾਰਸੀ ਉਪਰ ਵਧਦਾ ਹੀ ਗਿਆ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਚਿਰ ਕਾਲ ਤੋਂ ਫ਼ਾਰਸੀ ਵਿਚ ਇਸ ਦੇ ਆਪਣੇ ਮੁਢਲੇ (ਜ਼ੱਦੀ) ਸ਼ਬਦਾਂ ਨਾਲੋਂ ਅਰਬੀ ਦੇ ਸ਼ਬਦ ਵਧੇਰੇ ਹੋ ਗਏ ਹਨ, ਇਸ ਕਰਕੇ ਪੰਜਾਬੀ ਵਿਚ ਫ਼ਾਰਸੀ ਦੀ ਰਾਹੀਂ ਅਰਬੀ ਦੇ ਸ਼ਬਦ ਵੀ ਆਉਂਦੇ ਰਹੇ ਹਨ।

(੬) ਅੰਗ੍ਰੇਜ਼ਾਂ ਦੇ ਰਾਜ ਸਮੇਂ ਵੀ ਪੰਜਾਬ ਵਿਚ ਜ਼ਿਲ੍ਹਾ ਸਤਰ ਤਕ ਰਾਜ ਪ੍ਰਬੰਧ ਅਤੇ ਆਰੰਭਿਕ ਸ਼ਿਕਸ਼ਾ ਦੀ ਭਾਸ਼ਾ ਉਰਦੂ ਸੀ। ਜਿਵੇਂ ਫ਼ਾਰਸੀ ਵਿਚ ਅਰਬੀ ਸ਼ਬਦਾਂ ਦੀ ਭਰਮਾਰ ਹੈ, ਤਿਵੇਂ ਉਰਦੂ ਵਿਚ ਵੀ ਅਰਬੀ-ਫ਼ਾਰਸੀ ਸ਼ਬਦ ਬੇਸ਼ੁਮਾਰ ਹਨ। ਇਸ ਕਰਕੇ ਇਸ ਸਮੇਂ ਵੀ ਅਰਬੀ-ਫ਼ਾਰਸੀ ਸ਼ਬਦਾਂ ਦਾ ਪਰਚਾਰ ਹੁੰਦਾ ਹੀ ਰਿਹਾ।

(੭) ਫ਼ਾਰਸੀ ਸ਼ਬਦਾਂ ਦੇ ਲਏ ਜਾਣ ਦੇ ਇਕ ਦੋ ਹੋਰ ਵੀ ਕਾਰਣ ਹਨ—

(੧) ਫ਼ਾਰਸੀ ਭਾਸ਼ਾ ਮਿੱਠੀ ਅਤੇ ਸੁਖਾਲੀ ਹੈ ਅਤੇ ਇਸ ਦਾ ਸਾਹਿਤ ਵੀ ਸਮੇਂ ਅਨੁਸਾਰ ਵਧੀਆ ਅਤੇ ਸੁਆਦਲਾ ਸੀ।

(੨) ਫ਼ਾਰਸੀ ਅਤੇ ਪੰਜਾਬੀ ਦੋਵੇਂ ਸੰਬੰਧਨਾਂ ਹਨ। ਭਾਵੇਂ ਇਹ ਸੰਬੰਧ ਕੁਝ ਦੁਰੇਡਾ ਹੈ, ਫਿਰ ਵੀ ਇਨ੍ਹਾਂ ਦੋਹਾਂ ਦਾ ਜ਼ੱਦੀ ਸ਼ਬਦ ਭੰਡਾਰ ਮਿਲਦਾ ਹੈ। ਇਸ ਮੇਲ ਦੇ ਕਾਰਣ ਫ਼ਾਰਸੀ ਦੇ ਸ਼ਬਦ ਬਹੁਤ ਓਪਰੇ ਨਾ ਹੋਣ ਕਰਕੇ ਛੇਤੀ ਹੀ ਭਾਸ਼ਾ ਵਿਚ ਲਏ ਗਏ। ਹੇਠ ਪੰਜਾਬੀ ਅਤੇ ਫ਼ਾਰਸੀ ਦੇ ਕੁਝ ਅਜੇਹੇ ਸੰਬੰਧੀ ਸ਼ਬਦ ਦਿਤੇ ਜਾਂਦੇ ਹਨ, ਜਿਨ੍ਹਾਂ ਦੀਆਂ ਆਵਾਜ਼ਾਂ ਅਤੇ ਅਰਥ ਮਿਲਦੇ ਹਨ :—

| ਪੰਜਾਬੀ | ਫ਼ਾਰਸੀ |
|---|---|
| ਅੰਗੂਠਾ | انگشت |
| ਇਕ | یک |
| ਸਤਵਾਂ | ہفتم |
| ਸਿਰ | سر |
| ਸੌ | سد |
| ਕੁੰਭ | خم |

| ਪੰਜਾਬੀ | ਫ਼ਾਰਸੀ |
|---|---|
| ਕੋਹ | کوہ |
| ਚੱਕਰ | چرخ |
| ਚਾਰ | چہار |
| ਛਤਰ | چتر |
| ਜਾਤਕ | زادہ |
| ਜੌਂ | جو |
| ਤਾ | تاب |
| ਦੇਸ | دیہہ |
| ਨੀਲ | نیل |
| ਨੌਵਾਂ | نوم |
| ਪੰਜ | پنج |
| ਪਿੱਠ | پشت |
| ਬਾਂਹ | بازو |
| ਮੂਸਾ | موشک |
| ਰਿੱਛ | خرس |
| ਲੱਖ | لک |
| ਵਾ | باد |
| ਵਾਕ | بانگ |

(੮) ਹੁਣ ਪੰਜਾਬੀ ਦੇ ਪ੍ਰਸਿਧ ਲੇਖਕਾਂ ਦੀ ਭਾਸ਼ਾ ਵਿਚ ਫ਼ਾਰਸੀ ਅਤੇ ਅਰਬੀ ਦੇ ਸ਼ਬਦ ਕਿਸ ਅਨੁਪਾਤ ਵਿਚ ਆਉਂਦੇ ਹਨ–ਇਸ ਦੇ ਬਾਰੇ ਕੁਝ ਦਸਿਆ ਜਾਏਗਾ।

ਇਸ ਵਿਚ ਸ਼ਕ ਨਹੀਂ ਕਿ ਸਮੇਂ ਦੇ ਗੁਜ਼ਰਨ ਨਾਲ ਪੰਜਾਬੀ ਵਿਚ ਫ਼ਾਰਸੀ ਅਤੇ ਅਰਬੀ ਦੇ ਸ਼ਬਦਾਂ ਦੀ ਸੰਖਿਆ ਵਧਦੀ ਹੀ ਗਈ; ਪਰ ਇਹ ਜ਼ਰੂਰੀ ਨਹੀਂ

ਕਿ ਇਹੋ ਗੱਲ ਸਾਹਿਤ ਵਿਚ ਵੀ ਦਿਸੇ। ਕਾਰਣ, ਹਰ ਇਕ ਲੇਖਕ ਦੀ ਭਾਸ਼ਾ ਅਤੇ ਸ਼ੈਲੀ ਆਪਣੀ ਆਪਣੀ ਹੁੰਦੀ ਹੈ। ਕਿਰਤ ਵਿਚ ਵਿਦੇਸ਼ੀ ਸ਼ਬਦਾਂ ਦਾ ਘਟ ਵੱਧ ਹੋਣਾ ਲੇਖਕ ਦੇ ਸ਼ੁਧ ਅਤੇ ਠੇਠ ਪੰਜਾਬੀ ਜਾਣਨ ਉਪਰ, ਉਸ ਦੇ ਦੂਜੀਆਂ ਭਾਸ਼ਾਵਾਂ ਦੇ ਗਿਆਨ ਹੋਣ, ਨਾ ਹੋਣ ਉਪਰ, ਕਿਰਤ ਦੇ ਵਿਸ਼ੇ ਉਪਰ ਅਤੇ ਉਸ ਦੇ ਆਲੇ-ਦੁਆਲੇ ਦੀ ਭਾਸ਼ਾ ਉਪਰ, ਨਿਰਭਰ ਹੁੰਦਾ ਹੈ।

(੯) ਸ਼ੇਖ ਫਰੀਦ (੧੧੭੩-੧੨੬੫ ਈ.) ਦੀ ਬਾਣੀ, ਲਹਿੰਦੀ ਦੀ ਸਭ ਤੋਂ ਪੁਰਾਣੀ ਰਚਨਾ ਸਮਝੀ ਜਾਂਦੀ ਹੈ। ਇਨ੍ਹਾਂ ਦੇ ਸ਼ਲੋਕਾਂ ਵਿਚ ਵੀ ਫ਼ਾਰਸੀ ਅਰਬੀ ਦੇ ਸ਼ਬਦ ਵਰਤੇ ਗਏ ਹਨ, ਕਿਤੇ ਥੋੜੇ (੬ ਫ਼ੀ ਸਦੀ) ਕਿਤੇ ਬਹੁਤੇ (੧੦, ੧੨ ਫ਼ੀ ਸਦੀ)। ਇਨ੍ਹਾਂ ਦੇ ਕੁਝ ਸ਼ਲੋਕਾਂ ਵਿਚ (ਆਦਿ ਗ੍ਰੰਥ ਸ. ੪੮੮ ਅਤੇ ੭੯੪) ਇਹ ਵਿਦੇਸ਼ੀ ਸ਼ਬਦ ਮਿਲੇ ਹਨ—

| | | | |
|---|---|---|---|
| ਅਸਮਾਨ | آسمان | ਦਰ | در |
| ਅਲਹ | اللہ | ਦਰਵੇਸ | درویش |
| ਇਸਕ | عشق | ਦੀਦਾਰ | دیدار |
| ਸਾਹਿਬ | صاحب | ਦੁਨੀਆ | دُنیا |
| ਹੈਯਾਤੀ | حیاتی | ਪਨਹ | پنا |
| ਖਾਕ | خاک | ਪਰਵਦਗਾਰ | پروردگار |
| ਖੁਦਾਇ | خُدا | ਬੰਦਗੀ | بندگی |
| ਖੈਰ | خیر | ਬਖਸੰਦਗੀ | بخشندگی |
| ਗੋਰ | گور | ਮੁਰੀਦ | مُرید |
| ਜਿਮੀ | زمیں | ਰੰਗ | رنگ |

(੧੦) ਪੂਰਬੀ ਪੰਜਾਬੀ ਦੀ ਸਭ ਤੋਂ ਪੁਰਾਣੀ ਰਚਨਾ, ਗੁਰੂ ਨਾਨਕ (੧੪੬੯—੧੫੩੯ ਈ.) ਦੀ ਬਾਣੀ ਹੈ, ਜੋ ਆਦਿ ਗ੍ਰੰਥ ਵਿਚ ਮਿਲਦੀ ਹੈ। ਇਸ ਵਿਚ ਵੀ ਅਰਬੀ-ਫ਼ਾਰਸੀ ਦੇ ਸ਼ਬਦ ਦਿਸਦੇ ਹਨ ਪਰ ਘੱਟ, ਕੋਈ ਤਿੰਨ ਫ਼ੀ ਸਦੀ ਅਤੇ ਉਹ ਵੀ ਪੰਜਾਬੀ ਭੇਸ ਵਿਚ। ਜਪੁਜੀ ਦੇ ਪਹਿਲੇ ਪੰਜਾਂ ਸਫ਼ਿਆਂ ਵਿਚ (ਆਦਿ ਗ੍ਰੰਥ, ਸ. ੧-੫) ਜੋ ਵਿਦੇਸ਼ੀ ਸ਼ਬਦ ਵਰਤੇ ਗਏ ਹਨ, ਉਨ੍ਹਾਂ ਦੀ ਸੂਚੀ ਹੇਠ ਦਿਤੀ ਜਾਂਦੀ ਹੈ :

ਸਲਾਮਤਿ
ਸਾਰ
ਸਾਹਿਬੁ
ਸਾਬੂਣੁ
ਸਿਫਤੀ
ਸੁਮਾਰੁ
ਸੁਲਤਾਨ
ਹਦੂਰਿ
ਕਾਦੀਆ
ਕੁਦਰਤਿ
ਕੁਰਾਣੁ
ਜਵਾਹਰ
ਜੋਰੁ
ਤਮਾਇ
ਦਰਗਾਹਿ
ਦਰਬਾਰੁ
ਦਰੀਆਉ
ਦਰੁ
ਦੀਬਾਣੁ
ਨਦਰੀ
ਹਰਾਮਖੋਰ
ਹਾਦਰਾ
ਹੁਕਮ
ਕਤੇਬਾ
ਕਰਮੁ
ਕਲਮ
ਕਲਾਮ
ਕਾਗਦਿ
ਨੀਸਾਣੁ
ਪਰੀ
ਪਲੀਤੀ
ਪਾਤਿਸਾਹ
ਪੀਰ
ਫੁਰਮਾਣੁ
ਬਖਸੀਸ
ਬੰਦਿ ਖਲਾਸੀ
ਰਜਾ
ਵਖਤੁ

(੧੧) ਭਾਈ ਗੁਰਦਾਸ (੧੫੫੧—੧੬੨੯ ਈ.) ਦੀ ਬਾਣੀ ਉਸ ਸਮੇਂ ਦੀ ਸ਼ੁਧ ਟਕਸਾਲੀ ਪੰਜਾਬੀ ਵਿਚ ਹੈ। ਇਸ ਵਿਚ ਬਹੁਤ ਹੀ ਘਟ ਵਿਦੇਸ਼ੀ ਸ਼ਬਦ ਦਿਸਦੇ ਹਨ। ਹਾਂ, ਕਿਤੇ ਕਿਤੇ ਹੈਰਾਣੀ, ਜੁਆਣੀ, ਨੀਸਾਣੀ, ਕੁਰਬਾਣੀ ਮੁਲਕ, ਮਸੀਤ, ਪੇਸ਼ਤ, ਖਸ਼ਖਸ਼, ਬਜਾਰ, ਬੰਦਾ ਆਦਿ ਫ਼ਾਰਸੀ-ਅਰਬੀ ਸ਼ਬਦ ਵੀ ਵਰਤੇ ਗਏ ਹਨ।

(੧੨) ਗੁਰੂ ਗੋਬਿੰਦ ਸਿੰਘ (੧੬੬੬—੧੭੦੭) ਦੀ ਚੰਡੀ ਦੀ ਵਾਰ ਵਿਚ ਵੀ ਤੇਗ਼, ਨਗਾਰਾ, ਤਰਵਾਰ, ਨੇਜ਼ਾ, ਤੀਰ, ਦਮਾਮਾ, ਮਿਆਨ ਆਦਿ ਸ਼ਬਦ ਮਿਲਦੇ ਹਨ। ਇਨ੍ਹਾਂ ਦੀ ਬੋਲੀ ਵਿਚ ਵੀ ਅਰਬੀ-ਫ਼ਾਰਸੀ ਸ਼ਬਦ ਵਿਰਲੇ ਹੀ ਦਿਸਦੇ ਹਨ।

(੧੩) ਸ਼ਾਹ ਹੁਸੈਨ (੧੫੩੯—੧੫੯੩ ਈ.) ਅਤੇ ਸੁਲਤਾਨ ਬਾਹੂ (੧੬੩੧-੧੬੯੧ ਈ.) ਆਦਿ ਸੂਫ਼ੀ ਕਵੀਆਂ ਦੀ ਕਵਿਤਾ ਵਿਚ ਅਰਬੀ ਤੇ ਹਾਫ਼ਿਜ਼ ਬਰਖ਼ੁਰਦਾਰ ਆਦਿ ਕਿੱਸੇ-ਕਵੀਆਂ ਦੀ ਭਾਸ਼ਾ ਵਿਚ ਵੀ ਵਿਦੇਸ਼ੀ ਸ਼ਬਦ ਘਟ ਨਹੀਂ।

(੧੪) ਬੁਲ੍ਹੇ ਸ਼ਾਹ (੧੬੮੦—੧੭੫੨ ਈ.), ਮੁਕਬਿਲ ਅਤੇ ਵਾਰਿਸ ਸ਼ਾਹ (੧੭੩੮-੧੭੯੮ ਈ.)—ਇਨ੍ਹਾਂ ਦੀਆਂ ਕਿਰਤਾਂ ਵਿਚ ਅਰਬੀ-ਫ਼ਾਰਸੀ ਦੇ ਬਹੁਤੇ ਹੀ ਸ਼ਬਦ ਵਰਤੇ ਗਏ ਹਨ। ਮੁਸਲਮਾਨ ਕਵੀਆਂ ਦੀ ਬੋਲੀ ਵਿਚ ਅਰਬੀ-ਫ਼ਾਰਸੀ ਦੇ ਸ਼ਬਦਾਂ ਦਾ ਬਹੁਤੀ ਸੰਖਿਆ ਵਿਚ ਹੋਣਾ ਸੁਭੋਕੀ ਗੱਲ ਹੈ। ਹੋਰ ਇਸ ਸਮੇਂ ਕਈ ਵਿਦੇਸ਼ੀ ਸ਼ਬਦ ਪੰਜਾਬੀ ਵਿਚ ਘੁਲ-ਮਿਲ ਚੁੱਕੇ ਸਨ। ਇਹੋ ਗੱਲ ਹਾਸ਼ਮ, ਅਹਿਮਦ ਯਾਰ, ਸ਼ਾਹ ਮੁਹੰਮਦ ਆਦਿ ਦੀ ਭਾਸ਼ਾ ਬਾਰੇ ਕਹੀ ਜਾ ਸਕਦੀ ਹੈ।

(੧੫) ਉਂਜ ਤੇ ਫ਼ਾਰਸੀ-ਅਰਬੀ ਤੋਂ ਹਰ ਤਰ੍ਹਾਂ ਦੇ ਸ਼ਬਦ ਲਏ ਗਏ ਹਨ, ਪਰ ਵਧੇਰੇ ਸ਼ਬਦ ਰਾਜ ਪ੍ਰਬੰਧ, ਸੈਨਾ, ਸ਼ਿਕਸ਼ਾ, ਇਸਲਾਮ, ਹਿਕਮਤ, ਖਾਣ ਪੀਣ, ਗਹਿਣਾ-ਕਪੜਾ ਅਤੇ ਇਮਾਰਤ ਆਦਿ ਦੇ ਹੀ ਹਨ। ਹੁਣ ਕ੍ਰਮਵਾਰ ਇਨ੍ਹਾਂ ਦੀਆਂ ਸੂਚੀਆਂ ਦਿੱਤੀਆਂ ਜਾਂਦੀਆਂ ਹਨ।

(੧੬) ਫ਼ਾਰਸੀ-ਅਰਬੀ ਦੇ ਰਾਜ-ਪ੍ਰਬੰਧ ਸੰਬੰਧੀ ਅਨੇਕ ਸ਼ਬਦ ਪੰਜਾਬੀ ਵਿਚ ਮਿਲਦੇ ਹਨ। ਇਨ੍ਹਾਂ ਵਿੱਚੋਂ ਕਈ ਕੁਝ ਚਿਰ ਦੇ ਹੀ ਮਹਿਮਾਨ ਹਨ। ਜਿਹੜੇ ਫ਼ਾਰਸੀ-ਅਰਬੀ ਸ਼ਬਦ ਅਸਾਡੇ ਆਪਣੇ ਸ਼ਬਦਾਂ ਦੇ ਸਮਾਨਾਰਥਕ ਹਨ, ਉਨ੍ਹਾਂ ਦੇ ਦਿਨ ਪੁੱਗੇ ਹੀ ਸਮਝੋ। ਹਾਂ ਕੁਝ ਸ਼ਬਦ, ਜਿਨ੍ਹਾਂ ਬਿਨਾਂ ਨਿਰਬਾਹ ਨਹੀਂ ਹੋ ਸਕਦਾ, ਟਿਕੇ ਰਹਿਣਗੇ। ਰਾਜ-ਪ੍ਰਬੰਧ ਦੇ ਕੁਝ ਪ੍ਰਚਲਿਤ ਸ਼ਬਦ ਹੇਠ ਦੱਸੇ ਜਾਂਦੇ ਹਨ—

## ਫ਼ਾਰਸੀ ਸ਼ਬਦ

| | | | |
|---|---|---|---|
| ਆਮਦਨ | آمدنی | ਤਖ਼ਤ | تخت |
| ਸਜ਼ਾ | سزا | ਦਫ਼ਤਰ | دفتر |

| | | | |
|---|---|---|---|
| ਸ਼ਾਹਨਸ਼ਾਹ | شہنشاہ | ਸ਼ਾਹ | شاہ |
| ਸੂਬਾ | صوبہ | ਦਰਬਾਰ | دربار |
| ਖਜ਼ਾਨਚੀ | خزانچی | ਦਿਵਾਨੀ | دیوانی |
| ਤਸੀਲਦਾਰ | تحصیلدار | ਨਜ਼ਰਬੰਦ | نظربند |
| ਸ਼ਰਮਾਯਾਦਾਰੀ | سرمایہ داری | ਫ਼ੌਜਦਾਰੀ | فوجداری |
| ਤਖ਼ਤ | تخت | ਬਾਦਸ਼ਾਹ | بادشاہ |

## ਅਰਬੀ ਸ਼ਬਦ

| | | | |
|---|---|---|---|
| ਅਦਲ | عدل | ਕੁਰਕ | قرق |
| ਅਦਾਲਤ | عدالت | ਕੈਦ | قید |
| ਅਮੀਰ | امیر | ਕੈਦਾ | قاعدہ |
| ਅਰਜ਼ੀ | عرضی | ਖਜ਼ਾਨਾ | خزانہ |
| ਇਸਤੀਫ਼ਾ | استعفے | ਖਾਰਜ | خارج |
| ਇਜਰਾ | اجرا | ਜਿਰ੍ਹਾ | جرح |
| ਇਨਸਾਫ਼ | انصاف | ਜ਼ਿਲ੍ਹਾ | ضلع |
| ਇਨਤਜ਼ਾਮ | انتظام | ਤਸੀਲ | تحصیل |
| ਸਬੂਤ | ثبوت | ਤਰੱਕੀ | ترقی |
| ਸਿੱਕਾ | سکہ | ਦਾਖਲ | داخل |
| ਹਕੂਮਤ | حکومت | ਫੈਸਲਾ | فیصلہ |
| ਹਾਕਮ | حاکم | ਮਨਜ਼ੂਰ | منظور |
| ਹੁਕਮ | حکم | ਰੁਖਸਤ | رخصت |
| ਕਨੂਨ | قانون | ਵਕੀਲ | وکیل |

| | | | |
|---|---|---|---|
| ਤਲਾਕ | طلاق | ਤਾਜ | تاج |
| ਦਾਵਾ | دعوے | ਫਾਰਖਤੀ | فارغ خطی |
| ਮਸੂਲ | محصول | ਮਹਿਕਮਾ | محکمہ |
| ਮਾਮਲਾ | معاملہ | ਮੁਤਬੰਨਾ | متبنے |
| ਰੁਤਬਾ | رتبہ | ਵਸੀਕਾ | وثیقہ |
| ਵਜ਼ੀਰ | وزیر | | |

(੧੭) ਸੈਨਾ ਅਤੇ ਯੁਧ ਸੰਬੰਧੀ ਸ਼ਬਦਾਂ ਦੀ ਸੂਚੀ ਇਹ ਹੈ—

## ਫ਼ਾਰਸੀ ਸ਼ਬਦ

| | | | |
|---|---|---|---|
| ਸਪਾਹੀ | سپاہی | ਤੀਰ | تیر |
| ਸੂਬੇਦਾਰ | صوبہ دار | ਰਸਾਲਾ | رسالہ |
| ਜੰਗ | جنگ | ਸਵਾਰ | سوار |
| ਮੋਰਚਾ | مورچہ | ਗੁਲੇਲ | غلیل |
| ਸਰਦਾਰ | سردار | ਨੇਜ਼ਾ | نیزہ |
| ਕਮਾਣ | کمان | | |

## ਅਰਬੀ ਸ਼ਬਦ

| | | | |
|---|---|---|---|
| ਸੁਲ੍ਹਾ | صلح | ਖੰਦਕ | خندق |
| ਹਮਲਾ | حملہ | ਫ਼ੌਜ | فوج |
| ਕਿਲਾ | قلعہ | ਬੰਦੂਕ | بندوق |

ਹਵਾਲਦਾਰ, ਜਮਾਦਾਰ, ਫ਼ੌਜਦਾਰ—ਇਨ੍ਹਾਂ ਦੇ ਪਹਿਲੇ ਅੰਗ حوال جمع ਅਤੇ فوج ਅਰਬੀ ਦੇ ਹਨ ਅਤੇ دار ਫ਼ਾਰਸੀ ਦਾ ਹੈ।

ਕੁਝ ਤੁਰਕੀ ਦੇ ਸ਼ਬਦ ਵੀ ਸਿੱਧੇ ਜਾਂ ਫ਼ਾਰਸੀ ਦੀ ਰਾਹੀਂ ਆਏ ਹਨ, ਪਰ ਉਹ ਤੁਰਕੀ ਸ਼ਬਦਾਂ ਦੀ ਸੂਚੀ ਵਿਚ ਹੀ ਦਿੱਤੇ ਜਾਣਗੇ।

(੧੮) ਹੁਣ ਫ਼ਾਰਸੀ-ਅਰਬੀ ਦੇ ਉਨ੍ਹਾਂ ਸ਼ਬਦਾਂ ਦੀ ਸੂਚੀ ਦਿੱਤੀ ਜਾਂਦੀ ਹੈ, ਜਿਹੜੇ ਸ਼ਿਕਸ਼ਾ, ਸਾਹਿੱਤ, ਗਣਿਤ ਅਤੇ ਭੂਗੋਲ-ਇਤਿਹਾਸ ਆਦਿ ਨਾਲ ਸੰਬੰਧ ਰਖਦੇ ਹਨ :—

## ਫ਼ਾਰਸੀ ਸ਼ਬਦ

| | | | | | |
|---|---|---|---|---|---|
| ਉਸਤਾਦ | اُستاد | ਅਸਮਾਨ | آسمان | ਸ਼ਗਿਰਾਦ | شاگرد |
| ਸਾਲ | سال | ਕਨਾਰਾ | کنارہ | ਕਾਗਤ | کاغذ |
| ਗਜ਼ਲ | غزل | ਜ਼ਮੀਨ | زمین | ਜਰੀਬ | جریب |
| ਦਰਿਆ | دریا | ਦੋਆਬਾ | دوآبہ | ਦੂਰਬੀਨ | دُوربین |
| ਨਹਿਰ | نہر | ਪੰਜਾਬ | پنجاب | ਬਰਫ਼ | برف |

## ਅਰਬੀ ਸ਼ਬਦ

| | | | | | |
|---|---|---|---|---|---|
| ਆਲਮ | عالم | ਇਮਤਿਹਾਨ | امتحان | ਇਲਮ | علم |
| ਸਤਰ | سطر | ਸਫ਼ਾ | صفحہ | ਸਵਾਲ | سوال |
| | | ਸ਼ਾਇਰ | شاعر | ਸਿਫਰ | صفر |
| ਸ਼ੇਰ | شعر | ਹਸਾਬ | حساب | ਹਸਾਬ-ਕਤਾਬ | حساب کتاب |
| ਹਵਾ | ہوا | ਹਕੈਤ | حکایت | ਹਰਫ਼ | حرف |
| ਕੁਦਰਤ | قُدرت | ਕਤਾਬ | کتاب | ਕਲਮ | قلم |
| ਤਵਾਰੀਖ | تواریخ | ਜਵਾਬ | جواب | ਤਰਜਮਾ | ترجمہ |
| ਨਕਸ਼ਾ | نقشہ | ਤੂਫਾਨ | طُوفان | ਦਵਾਤ | دوات |
| ਨਜੂਮੀ | نجومی | ਨਜ਼ਮ | نظم | ਨਜੂਮ | نجُوم |
| ਮਦਰਸਾ | مدرسہ | ਫਿਕਰਾ | فقرہ | ਬੈਂਤ | بیت |
| ਮੁਨਸ਼ੀ | منشی | ਮਿਸਰ | مصر | ਮੁਹਾਵਰਾ | محاورہ |
| ਯੂਨਾਨ | یُونان | ਮੁਲਕ | مُلک | ਮੌਸਮ | موسم |
| | | ਵਜ਼ੀਫ਼ਾ | وظیفہ | | |

ਸਰਹੱਦ سرحد ਅਤੇ ਆਬੋ ਹਵਾ آب وہوا ਵਿਚ ਫ਼ਾਰਸੀ ਅਤੇ ਅਰਬੀ ਸ਼ਬਦ ਮਿਲੇ ਹੋਏ ਹਨ ।

(੧੯) ਹੁਣ ਫ਼ਾਰਸੀ-ਅਰਬੀ ਦੇ ਇਸਲਾਮ-ਸੰਬੰਧੀ ਪ੍ਰਚਲਿਤ ਸ਼ਬਦਾਂ ਦੀ ਸੂਚੀ ਦਿੱਤੀ ਜਾਂਦੀ ਹੈ । ਇਹ ਸ਼ਬਦ ਅਜੇਹੇ ਹਨ, ਜਿਨ੍ਹਾਂ ਨੂੰ ਹਿੰਦੂ ਮੁਸਲਮਾਨ ਸਭ ਜਾਣਦੇ ਹਨ ।

## ਫ਼ਾਰਸੀ ਸ਼ਬਦ

| | | | | | |
|---|---|---|---|---|---|
| ਖ਼ੁਦਾ | خدا | ਗੁਨਾਹ | گناہ | ਦਰਗਾਹ | درگاہ |
| ਦਰਵੇਸ਼ | درویش | ਦੋਜ਼ਖ਼ | دوزخ | ਨਮਾਜ਼ | نماز |
| ਪੈਗ਼ੰਬਰ | پیغمبر | ਪੀਰ | پیر | ਫ਼ਰਿਸ਼ਤਾ | فرشتہ |
| ਬਹਿਸ਼ਤ | بہشت | ਬੰਦਗੀ | بندگی | ਬਾਂਗ | بانگ |

## ਅਰਬੀ ਸ਼ਬਦ

| | | | | | |
|---|---|---|---|---|---|
| ਅਮਾਨ | امان | ਅਮਾਮ | امام | ਅੱਲਾ | اللہ |
| ਇਸਲਾਮ | اسلام | ਈਦ | عید | ਸਵਾਬ | ثواب |
| ਹੱਜ | حج | ਹਰਾਮ | حرام* | ਕਬਰ | قبر |
| ਕਾਜ਼ੀ | قاضی | ਕੁਰਾਨ | قرآن | ਖ਼ੈਰ | خیر |
| ਯਕੀਨ | یقین | ਤੋਬਾ | توبہ | ਦੀਨ | دین |
| ਦੁਆ | دعا | ਫ਼ਕੀਰ | فقیر | ਮਸੀਤ | مسجد |
| ਮਜ਼ਹਬ | مذہب | ਮੁੱਲਾਂ | ملا | ਮੋਮਨ | مومن |
| ਰੱਬ | رب | *ਹਲਾਲ | حلال | | |

ਕੁਰਬਾਣੀ ਹੈ ਤੇ ਅਰਬੀ قربان ਤੋਂ, ਪਰ ਫ਼ਾਰਸੀ قربانی ਦਾ ਹੀ ਦੂਜਾ ਰੂਪ ਹੈ ।

(੨੦) ਯੂਨਾਨੀ ਹਿਕਮਤ ਦੇ ਕਈ ਸ਼ਬਦ, ਜੋ ਫ਼ਾਰਸੀ ਜਾਂ ਅਰਬੀ ਦੇ ਹਨ, ਪੰਜਾਬੀ ਵਿਚ ਚਾਲੂ ਹਨ । ਯੂਨਾਨੀ ਹਿਕਮਤ ਅਸਲ ਵਿਚ ਆਯੁਰਵੇਦ ਦਾ ਹੀ ਦੂਜਾ ਰੂਪ ਹੈ । ਅਸਾਡੇ ਕਈਆਂ ਗ੍ਰੰਥਾਂ ਦਾ ਅਰਬੀ ਵਿੱਚ ਤਰਜਮਾ ਕੀਤਾ

ਗਿਆ । ਸੰਸਕ੍ਰਿਤ ਦੇ ਕੁਝ ਸ਼ਬਦ ਵੀ ਪਹਿਲਾਂ ਅਰਬੀ ਵਿੱਚ ਲਏ ਗਏ ਅਤੇ ਉਹ ਭੇਸ ਬਦਲ ਕੇ ਫੇਰ ਪੰਜਾਬੀ ਅਤੇ ਹੋਰਨਾਂ ਦੇਸੀ ਭਾਸ਼ਾਵਾਂ ਵਿਚ ਆ ਗਏ ; ਜਿਵੇਂ—

| | | | |
|---|---|---|---|
| सं० चित्रक | ਅ. | شیطرج | ਪੰ. ਸ਼ਾਹਤਰਾ |
| सं० त्रिफला | ਅ. | اطریفل | ਪੰ. ਇਤਰੀਫਲ |

ਹੇਠ ਯੂਨਾਨੀ ਹਿਕਮਤ ਦੇ ਕੁਝ ਅਜੇਹੇ ਸ਼ਬਦਾਂ ਦੀ ਸੂਚੀ ਦਿੱਤੀ ਜਾਂਦੀ ਹੈ, ਜੋ ਫ਼ਾਰਸੀ ਜਾਂ ਅਰਬੀ ਤੋਂ ਲਏ ਗਏ ਹਨ :

## ਫ਼ਾਰਸੀ ਸ਼ਬਦ

| | | | | | |
|---|---|---|---|---|---|
| ਅਰਾਮ | آرام | ਆਤਸ਼ਕ | آتشک | ਸਰਦੀ | سردی |
| ਸੁਰਮਾ | سرمہ | ਗਰਮੀ | گرمی | ਦਮਾ | دمہ |
| ਦਾਰੂ | دارو | ਨਸਵਾਰ | ناسوار | ਰੇਸ਼ਾ | ریشہ |
| ਪਸ਼ਾਬ | پیشاب | ਪਖਾਨਾ | پائے خانہ | ਬਾਦੀ | بادی |
| ਬਿਮਾਰ | بیمار | ਬਿਮਾਰੀ | بیماری | ਮਾਲੀਖੌਲੀਆ | مالیخولیا |

## ਅਰਬੀ ਸ਼ਬਦ

| | | | | | |
|---|---|---|---|---|---|
| ਅਰਕ | عرق | ਅਲਾਜ | علاج | ਐਨਕ | عینک |
| ਸ਼ਰਬਤ | شربت | ਸਿਲ | سل | ਸੁਦਾ | سودا |
| ਹਕੀਮ | حکیم | ਹੈਜ਼ਾ | ہیضہ | ਕਰੂਰਾ | قارورہ |
| ਹਿਕਮਤ | حکمت | ਤਬਾਸ਼ੀਰ | تباشیر | ਦਮਾਗ਼ | دماغ |
| ਜ਼ੁਕਾਮ | زکام | ਦਿੱਕ | دق | ਨਸੂਰ | ناسور |
| ਦਵਾ | دوا | ਨੁਸਖਾ | نسخہ | ਬਲਗਮ | بلغم |
| ਨਜ਼ਲਾ | نزلہ | ਬੁਖਾਰ | بخار | ਮਰਜ਼ | مرض |
| | | ਬਵਾਸੀਰ | بواسیر | | |
| | | ਲਕਵਾ | لقوہ | | |

ਸ਼ਫ਼ਾ-ਖਾਨਾ ( شفاخانہ ) ਅਤੇ ਗੁਲਕੰਦ ( گلقند ) ਦੋਗਲੇ ਸ਼ਬਦ ਹਨ । ਜਿਨ੍ਹਾਂ ਦਾ ਪਹਿਲਾ ਅੰਗ ਫਾਰਸੀ ਦਾ ਹੈ ਅਤੇ ਦੂਜਾ ਅਰਬੀ ਦਾ ।

(੨੧) ਹੁਣ (੧) ਖਾਣ-ਪੀਣ ਅਤੇ (੨) ਗਹਿਣੇ-ਕਪੜੇ ਆਦਿ ਦੇ ਸ਼ਬਦਾਂ ਦੀਆਂ ਸੂਚੀਆਂ ਦਿੱਤੀਆਂ ਜਾਂਦੀਆਂ ਹਨ ।

(੧) ਖਾਣ-ਪੀਣ ਦੇ ਸ਼ਬਦ :

### ਫ਼ਾਰਸੀ ਸ਼ਬਦ

| | | | | | |
|---|---|---|---|---|---|
| ਅੰਗੂਰ | انگور | ਅਚਾਰ | اچار | ਅਨਾਰ | انار |
| ਅਲੂਚਾ | آلوچہ | ਅੰਜੀਰ | انجیر | ਆਲੂ | آلو |
| ਸਕਰ-ਪਾਰਾ | شکرپارہ | ਸਤੂਤ | شہتوت | ਆਲੂ ਬੁਖਾਰਾ | آلوبخارا |
| ਸਬਜ਼ੀ | سبزی | ਸਮੋਸਾ | سنبوسہ | ਸ਼ਲਗਮ | شلغم |
| ਕੱਦੂ | کدو | ਕਾਸਣੀ | کاسنی | ਸੇ, ਸੇਉ | سیب |
| ਖਰਬੂਜ਼ਾ (ਵੱਡਾ ਫਲ) | خربوزہ | | | ਕਿਸਮਿਸ | کشمش |
| | | ਖੁਮਾਨੀ | خوبانی | ਗਾਜਰ | گزر |
| ਚਾਸ਼ਣੀ | چاشنی | ਨਰੰਗੀ | نارنگی | ਪਿਆਜ਼ | پیاز |
| ਪਿਸਤਾ | پستہ | ਪੂਦਨਾ | پودنہ | ਪੋਸਤ | پوست |
| ਬਦਾਮ | بادام | ਬਰਫ਼ | برف | ਬਰਫ਼ੀ | برفی |

### ਅਰਬੀ ਸ਼ਬਦ

| | | | | | |
|---|---|---|---|---|---|
| ਸ਼ਰਾਬ | شراب | ਹਲਵਾ | حلوہ | ਹੁੱਕਾ | حقّہ |
| ਖ਼ਮੀਰ | خمیر | ਥੋਮ | ثقدم | | |

ਕੁਲਫ਼ੀ قلفی ਦੀ ਬਾਬਤ ਠੀਕ ਨਹੀਂ ਕਿਹਾ ਜਾ ਸਕਦਾ ਕਿ ਅਰਬੀ ਦਾ ਸ਼ਬਦ ਹੈ ਜਾਂ ਫ਼ਾਰਸੀ ਦਾ ।

(੨) ਗਹਿਣੇ-ਕਪੜੇ, ਹਾਰ ਸ਼ਿੰਗਾਰ ਆਦਿ ਦੇ ਸ਼ਬਦ :

### ਫ਼ਾਰਸੀ ਸ਼ਬਦ

| | | | | | |
|---|---|---|---|---|---|
| ਸਲਵਾਰ | سلوار | ਸ਼ੀਸ਼ਾ | شیشہ | ਸੁਰਖੀ | سرخی |
| ਸੁਰਮਾ | سرمہ | ਕਿਮਖਾਬ | کمخواب | ਖੀਸਾ | کیسہ |
| ਗੁਲੂਬੰਦ | گلوبند | ਜਾਮਾ | جامہ | ਗੁਰਗਾਬੀ | گرگابی |
| ਪੁਸ਼ਾਕ | پوشاک | ਬਾਜ਼ੂਬੰਦ | بازوبند | ਪਜਾਮਾ | پاجامہ |
| ਮਲਮਲ | ململ | | | ਮਖਮਲ | مخمل |

## ਅਰਬੀ ਸ਼ਬਦ

| | | | | | |
|---|---|---|---|---|---|
| ਅਤਰ | عطر | ਅਤਲਸ | اطلس | ਐਨਕ | عینک |
| ਸਬੂਣ | صابون | ਹਲਵਾਨ | الوان | ਕਮੀਜ | قمیص |
| ਜੇਬ | جیب | ਵਸਮਾ | وسمہ | | |

(੨੨) ਮੁਗ਼ਲ ਬਾਦਸ਼ਾਹਾਂ ਨੂੰ ਇਮਾਰਤਾਂ ਬਣਾਉਣ ਦਾ ਬਹੁਤ ਸ਼ੌਕ ਸੀ। ਇਮਾਰਤ-ਸੰਬੰਧੀ ਵਿਦੇਸ਼ੀ ਸ਼ਬਦ ਉਸ ਵੇਲੇ ਦੀ ਹੀ ਦਾਤ ਜਾਪਦੇ ਹਨ। ਇਮਾਰਤ ਅਤੇ ਘਰ ਦੇ ਸਾਮਾਨ ਸੰਬੰਧੀ ਸ਼ਬਦਾਂ ਦੀ ਸੂਚੀ ਹੇਠ ਦਿੱਤੀ ਜਾ ਰਹੀ ਹੈ:

## ਫ਼ਾਰਸੀ ਸ਼ਬਦ

| | | | | | |
|---|---|---|---|---|---|
| ਸ਼ਤੀਰ | شہتیر | ਚੱਬੱਚਾ | چاہ بچہ | ਚਰਖਾ | چرخ |
| ਗਲੀਚਾ | غالیچہ | | | | |
| ਤਖਤ-ਪੋਸ਼ | تخت پوش | ਤਖਤਾ | تختہ | ਦਰ | در |
| ਦਰਵਾਜਾ | دروازہ | ਦਲਾਣ | دالان | ਦਿਵਾਰ | دیوار |
| ਮੇਜ | میز | ਮੇਜ਼-ਪੋਸ਼ | میز پوش | ਰੋਸ਼ਨ ਦਾਨ | روشندان |

## ਅਰਬੀ ਸ਼ਬਦ

| | | | | | |
|---|---|---|---|---|---|
| ਅਸਬਾਬ | اسباب | ਅਹਾਤਾ, ਇਹਾਤਾ | احاطہ | ਮੰਜਲ | منزل |
| ਅਮਾਰਤ | عمارت | ਸੀਖ | سیخ | ਹਵੇਲੀ | حویلی |
| ਕੁਰਸੀ | کرسی | ਤੰਦੂਰ | تنور | ਤਵੇਲਾ | طویلہ |
| ਤਾਕ, ਤਾਕੀ | طاق | ਫਰਸ਼ | فرش | ਬੁਰਜ | برج |
| ਮਕਾਣ | مکان | | | ਮਰੱਮਤ | مرمت |
| ਮਹਿਲ | محل | | | | |

(੨੩) ਹੁਣ ਫ਼ਾਰਸੀ-ਅਰਬੀ ਸ਼ਬਦਾਂ ਦੀਆਂ ਕੁਝ ਫੁਟਕਲ ਸੂਚੀਆਂ ਦਿਤੀਆਂ ਜਾਂਦੀਆਂ ਹਨ:—

(੧) ਕੰਮ ਧੰਦੇ:

## ਫ਼ਾਰਸੀ ਸ਼ਬਦ

| | | | | | |
|---|---|---|---|---|---|
| ਦਰਜੀ | درزی | ਦੁਕਾਨਦਾਰ | دکاندار | ਨਾਨਬਾਈ | نان با |
| ਬਾਜੀਗਰ | بازیگر | ਰਫੂਗਰ | رفوگر | | |

### ਅਰਬੀ ਸ਼ਬਦ

| | | | | | |
|---|---|---|---|---|---|
| ਅਤਾਰ | عطّار | ਸਰਾਫ਼ | صرّاف | ਬਜਾਜ | بزّاز |

(੨) ਸਾਜ਼ ਅਤੇ ਰਾਗ :

### ਫ਼ਾਰਸੀ ਸ਼ਬਦ

| | | | | | |
|---|---|---|---|---|---|
| ਉਸਤਾਦ | اُستاد | ਸਤਾਰ | ستار، سہ تار | ਸਾਜ਼ | ساز |
| ਡੱਫ਼ | دف | ਤਰਾਨਾ | ترانہ | ਦਮਾਮਾ | دمامہ |
| ਨਗਾਰਾ | نقارہ | | | | |

### ਅਰਬੀ ਸ਼ਬਦ

| | | | | | |
|---|---|---|---|---|---|
| ਤਸਵੀਰ | تصویر | ਤਬਲਾ | طبل | ਰਬਾਬ | رُباب |

ਪੰ. ਤਮੂਰਾ ਅ. طنبورہ ਦਾ ਦੂਜਾ ਰੂਪ ਹੈ ਅਤੇ ਅ. ਅਸਲ ਵਿੱਚ ਫ਼ਾ. دنبرہ ਦੀ ਹੀ ਨਵੀਂ ਸ਼ਕਲ ਹੈ। ਪੰ. ਨੌਬਤ ਅਤੇ ਪੰ. ਨਗਾਰਾ— ਇਹ ਵੀ نوبت ਅਤੇ نقارہ ਦੇ ਦੂਜੇ ਰੂਪ ਹਨ, ਪਰ ਇਨ੍ਹਾਂ ਦੀ ਬਾਬਤ ਨਿਸਚੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਇਹ ਅਰਬੀ ਦੇ ਸ਼ਬਦ ਹਨ ਜਾਂ ਫ਼ਾਰਸੀ ਦੇ।

(੩) ਖੇਤੀ ਅਤੇ ਬਾਗ਼ਬਾਨੀ :

### ਫ਼ਾਰਸੀ ਸ਼ਬਦ

| | | | | | |
|---|---|---|---|---|---|
| ਗੁਲਦਸਤਾ | گلدستہ | ਜ਼ਮੀਨ | زمین | ਜ਼ਿਮੀਂਦਾਰ | زمیندار |
| ਪਿਓਂਦ | پیوند | ਬਾਗ਼ | باغ | ਬਗੀਚਾ | باغیچہ |
| ਬਾਗ਼ਬਾਨ | باغبان | | | | |

### ਅਰਬੀ ਸ਼ਬਦ

| | | | |
|---|---|---|---|
| ਸਾਮੀ | آسامی | ਫ਼ਸਲ | فصل |

(੪) ਖੇਡਾਂ :

ਖੇਡਾਂ ਵਿਚੋਂ 'ਸ਼ਤਰੰਜ' ਸ਼ਬਦ ਅਰਬੀ ਦਾ ਹੈ, ਪਰ ਅਸਲ ਵਿੱਚ ਇਹ شطرنج ਅਸਾਡੇ ਸੰ. ਚਤੁਰੰਗ ਦਾ ਹੀ ਦੂਜਾ ਰੂਪ ਹੈ। ਸੈਨਾ ਦੇ ਚਾਰ

ਅੰਗ ਹੁੰਦੇ ਹਨ । ਪਹਿਲਾਂ ਅਸਾਡਾ ਸ਼ਬਦ ਈਰਾਨ ਅਤੇ ਅਰਬ ਦੇਸਾਂ ਵਿੱਚ ਗਿਆ । ਉਹੋ ਰੂਪ ਵਟਾ ਕੇ ਮੁੜ ਅਸਾਡੇ ਦੇਸ ਆ ਗਿਆ ਅਤੇ ਨਾਲ ਕੁਝ ਹੋਰ ਸਾਥੀ ਵੀ ਲਿਆਇਆ; ਜਿਵੇਂ ਪੰ. ਮਾਤ ( مات ) ਸ਼ਹਿ ਫ਼ਾ. ( شہ ) ।

ਚਤੁਰੰਗ ਜਾਂ ਸ਼ਤਰੰਜ ਅਸਾਡੀ ਪੁਰਾਣੀ ਖੇਡ ਹੈ, ਜਿਹੜੀ ਪਹਿਲਾਂ ਏਥੋਂ ਈਰਾਨ ਵਿਚ ਗਈ, ਫੇਰ ਭੂਮੱਧ ਸਾਗਰ ਦੇ ਅਰਬੀ ਬੋਲਣ ਵਾਲਿਆਂ ਲੋਕਾਂ ਵਿੱਚ ਹੁੰਦੀ ਹੋਈ ਯੂਰਪ ਉਪੜੀ* ।

### ਫ਼ਾਰਸੀ ਸ਼ਬਦ

| | | | | | |
|---|---|---|---|---|---|
| ਕੁਸ਼ਤੀ | کشتی | ਨੇਜ਼ਾ-ਬਾਜ਼ੀ | نیزہ بازی | ਫ਼ੀਲਾ | فیل |
| ਬਾਜ਼ੀ | بازی | ਲੰਗਾ ਲੰਗ (ਕੋਰੀਆ) | لنگان-لنگان | | |

### ਅਰਬੀ ਸ਼ਬਦ

| | | | |
|---|---|---|---|
| ਤਾਸ਼ | تاس | ਮਾਤ | مات |

(੫) ਪਸ਼ੂ ਪੰਛੀ:

### ਫ਼ਾਰਸੀ ਸ਼ਬਦ

| | | | | | |
|---|---|---|---|---|---|
| ਸ਼ੁਤਰ ਮੁਰਗ | شتر مرغ | ਸ਼ੇਰ | شیر | ਕਬੂਤਰ | کبوتر |
| ਤੋਤਾ | طوطی | ਦੁੰਬਾ | دنبہ | ਬੁਲਬੁਲ | بلبل |
| ਮੁਰਗਾ | مرغ | ਮੁਰਗਾਬੀ | مرغابی | | |

(੬) ਰੁੱਖ-ਬੂਟੇ :

### ਫ਼ਾਰਸੀ ਸ਼ਬਦ

ਦਰਖ਼ਤ ( درخت )—ਅਨਾਰ, ਅਲੂਚਾ, ਸ਼ਹਤੂਤ, ਸੇਉ, ਬਦਾਮ—ਇਹ ਸ਼ਬਦ ਪਹਿਲਾਂ ਹੀ ਖਾਣ-ਪੀਣ ਦੇ ਸ਼ਬਦਾਂ ਵਿੱਚ ਦੱਸੇ ਗਏ ਹਨ ।

(੭) ਸਰੀਰ ਦੇ ਅੰਗ :

### ਫ਼ਾਰਸੀ ਸ਼ਬਦ

| | | | | | |
|---|---|---|---|---|---|
| ਸੀਨਾ | سینہ | ਕਮਰ | کمر | ਗਰਦਨ | گردن |
| ਗੁਰਦਾ | گردہ | ਜ਼ਬਾਨ | زبان | ਜਿਗਰ | جگر |
| ਦਿਲ | دل | | | | |

* P. 78, ZD MG, Bard 78, 1924

## ਅਰਬੀ ਸ਼ਬਦ

| | | | | | |
|---|---|---|---|---|---|
| ਤਿਲੀ | طحال | ਬਗਲ | بغل | ਮੇਦਾ | معدہ |

(੨੪) ਅਕਸਰ ਦੇਖਣ ਵਿਚ ਆਇਆ ਹੈ ਕਿ ਇਕ ਭਾਸ਼ਾ ਦੂਜੀ ਵਿਦੇਸ਼ੀ ਭਾਸ਼ਾਂ ਤੋਂ ਨਾਂਵ ਹੀ ਲੈਂਦੀ ਹੈ । ਅੰਗ੍ਰੇਜ਼ੀ ਤੋਂ ਲਏ ਗਏ ਸ਼ਬਦਾਂ ਦੀਆਂ ਸੂਚੀਆਂ ਤੋਂ ਪਤਾ ਲਗ ਜਾਏਗਾ ਕਿ ਪੰਜਾਬੀ ਨੇ ਆਮ ਕਰਕੇ ਅੰਗ੍ਰੇਜ਼ੀ ਦੇ ਨਾਂਵ ਹੀ ਲਏ ਹਨ । ਅੰਗ੍ਰੇਜ਼ੀ ਦੇ ਵਿਸ਼ੇਸ਼ਣ ਪੰਜਾਬੀ ਵਿਚ ਘਟ ਹੀ ਦਿਸਦੇ ਹਨ । ਫ਼ਾਰਸੀ-ਅਰਬੀ ਦੇ ਵੀ ਬਹੁਤੇ ਨਾਂਵ ਹੀ ਲਏ ਗਏ ਹਨ, ਪਰ ਇਨ੍ਹਾਂ ਦੋਹਾਂ ਤੋਂ ਕਈ ਵਿਸ਼ੇਸ਼ਣ ਵੀ ਮਿਲੇ ਹਨ । ਹੈਰਾਨੀ ਦੀ ਗੱਲ ਇਹ ਹੈ ਕਿ ਫ਼ਾਰਸੀ ਦਾ ਅਸਰ ਪੰਜਾਬੀ ਵਿਆਕਰਣ ਉਪਰ ਵੀ ਪਿਆ ਜਾਪਦਾ ਹੈ—ਫ਼ਾਰਸੀ-ਅਰਬੀ ਦੇ ਅੱਵੇ ਵੀ ਵਰਤੇ ਜਾ ਰਹੇ ਹਨ ; ਸ਼ਬਦ-ਰਚਨਾ ਲਈ ਫ਼ਾਰਸੀ ਦੇ ਅਗੇਤਰ ਅਤੇ ਪਿਛੇਤਰ ਵੀ ਕੰਮ ਦੇ ਰਹੇ ਹਨ ; ਫ਼ਾਰਸੀ ਦੇ ਸਮਾਸ ਅਤੇ ਵਾਕ-ਅੰਸ਼ ਵੀ ਵਰਤੋਂ ਵਿੱਚ ਆ ਰਹੇ ਹਨ ; ਹੋਰ ਤੇ ਹੋਰ ਪੰਜਾਬੀ ਦੇ ਕਈ ਸਮਾਸੀ ਸ਼ਬਦਾਂ ਵਿੱਚ ਵੀ ਫ਼ਾਰਸੀ ਦੇ ਸ਼ਬਦ ਹਿੱਸੇਦਾਰ ਬਣੇ ਹੋਏ ਹਨ । ਇਨ੍ਹਾਂ ਗੱਲਾਂ ਦੀ ਪੁਸ਼ਟੀ ਲਈ ਕ੍ਰਮਵਾਰ ਕੁਝ ਉਦਾਹਰਣ ਦਿੱਤੇ ਜਾ ਰਹੇ ਹਨ —

(੧) ਵਿਸ਼ੇਸ਼ਣ :

## ਫ਼ਾਰਸੀ ਸ਼ਬਦ

| | | | | | |
|---|---|---|---|---|---|
| ਅਸਮਾਨੀ | آسمانی | ਅੰਗੂਰੀ | انگوری | ਈਸਵੀ | عیسوی |
| ਸਬਜ਼ | سبز | ਸਿਆਹ | سیاہ | ਸੁਰਖ਼ | سرخ |
| ਸੁਰਮਈ | سُرمئی | ਦਲੇਰ | دلیر | ਖ਼ਾਕੀ | خاکی |
| ਗੁਲਾਬੀ | گلابی | ਬਾਜ਼ੇ | بعضے | ਪਿਆਜ਼ੀ | پیازی |
| ਬਦਾਮੀ | بادامی | | | | |
| ਅੱਵਲ | اوّل | ਆਮ | عام | ਸਾਬਤ | ثابت |
| ਕਿਰਮਚੀ | [illegible] | | | | |
| * ਫਲਾਣਾ | فلاں | ਮਸ਼ਹੂਰ | مشہور | ਮਾਮੂਲੀ | معمولی |

*P . 197, Z,D, M.G. Bard 73, 1919

(੨) ਅੱਵੇ :

### ਫ਼ਾਰਸੀ ਸ਼ਬਦ

ਅਗਰ اگر ਹਮੇਸ਼, ਹਮੇਸ਼ਾ ہمیشہ ਖਾਹ-ਮਖਾਹ خواہ مخواہ
ਜਾਂ یا ਦਬਾ ਦਬ دبادب

### ਅਰਬੀ ਸ਼ਬਦ

ਆਖ਼ਰ آخر ਬਿਲਕੁਲ بالکل

(੩) ਅਗੇਤਰ-ਪਿਛੇਤਰ :

### ਅਗੇਤਰ

ਨਾ— نا ਜਿਵੇਂ ਨਦਾਨ نادان ਨਬਾਲਗ نابالغ ਨਲੈਕ نالائق
ਬਾ— با ਬਕੈਦਾ باقاعدہ
ਬੇ— بے ਬੇਕੈਦਾ بےقاعدہ ਬੇਸਬਰ بےصبر

### ਪਿਛੇਤਰ

—ਗਰ گر ਜਿਵੇਂ—ਸੁਦਾਗਰ سوداگر ਕਾਰਗਰ کارگر
ਬਾਜ਼ੀਗਰ بازیگر

—ਗਾਰ ਜਿਵੇਂ—ਗੁਨਾਹਗਾਰ گناہگار ਮਦਦਗਾਰ مددگار

—ਦਾਰ دار ਜਿਵੇਂ ਹਵਾਲਦਾਰ حوالدار

ਜ਼ਿਲੇਦਾਰ ضلعدار ਤਸੀਲਦਾਰ تحصیلدار ਮਾਲਦਾਰ مالدار

—ਦਾਨ دان ਜਿਵੇਂ—ਕਲਮਦਾਨ قلمدان
ਰੋਸ਼ਨ-ਦਾਨ روشندان

—; ਈ, ਖ਼ਾਨ, — ਮੰਦ, — ਵਰ ਆਦਿ ਵੀ ਫ਼ਾਰਸੀ ਦੇ ਹੀ ਪਿਛੇਤਰ ਹਨ ।

ਉੱਪਰ ਸ਼ੁਧ ਫ਼ਾਰਸੀ ਸ਼ਬਦਾਂ ਤੋਂ ਬਣੇ ਪੰਜਾਬੀ ਸ਼ਬਦ ਦੱਸੇ ਗਏ ਹਨ । ਕੁੱਝ ਦੁਗਲੇ ਸ਼ਬਦ ਵੀ ਬਣੇ ਮਿਲਦੇ ਹਨ । ਜਿਵੇਂ — ਬੇ-ਸਮਝ, ਕੂੜ-ਗਰ, ਠਾਣੇਦਾਰ, ਸਵਾਦ-ਦਾਰ, ਉਗਾਲ-ਦਾਨ, ਪਾਨ-ਦਾਨ ਆਦਿ ।

(੪) ਕੁਝ ਖਾਲਸ ਫ਼ਾਰਸੀ-ਅਰਬੀ ਸਮਾਸੀ ਸ਼ਬਦ ਵੀ ਲਏ ਗਏ ਹਨ ਅਤੇ ਕੁਝ ਦੋਗਲੇ ਸਮਾਸੀ ਸ਼ਬਦ ਵੀ ਬਣੇ ਮਿਲਦੇ ਹਨ, ਜਿਵੇਂ :—

ਖਾਲਸ ਜਾਂ ਸ਼ੁੱਧ : ਖੁਸ਼ਬੂ, ਬਦਬੂ, ਸਿਆਹ-ਦਿਲ, ਤੰਗ-ਦਿਲ, ਸ਼ਹ-ਤੂਤ, ਸ਼ੌਹ ਦਰਿਆ شہ دریا , ਚ-ਬੱਚਾ بچہ بچہ ਹਸਾਬ-ਕਤਾਬ حساب کتاب ਆਦਿ ।

ਦੋਗਲੇ ਸਮਾਸੀ ਸ਼ਬਦ : ਅਜੈਬ-ਘਰ عجائب گھر ਕਮ-ਸਮਝ, ਰਾਜ-ਮਹੱਲ ਆਦਿ ।

(੫) ਫ਼ਾਰਸੀ-ਅਰਬੀ ਕੁਝ ਵਾਕ-ਅੰਸ਼ ਵੀ ਚਾਲੂ ਹਨ, ਜਿਵੇਂ—ਹਵਾਈ ਜਹਾਜ਼ ہوائی جہاز ਦਿਨੋ ਦਿਨ دن بدن ਮਾਲ-ਮਤਾ مال و متاع ਏਗ-ਤੇਗ ਫਤਹ دیگ تیغ فتح

(੬) ਕੁਝ ਮੁਹਾਵਰੇ ਆਦਿ ਵੀ ਫ਼ਾਰਸੀ ਤੋਂ ਲਏ ਗਏ ਹਨ, ਜਿਵੇਂ :—

ਲੂਣ ਹਰਾਮ ਕਰਨਾ نمک حرام کرنا ਜ਼ਖਮ ਤੇ ਲੂਣ ਛਿੜਕਣਾ نمک بر زخم پاشیدن ਆਦਿ ।

(੭) ਫਾਰਸੀ ਅਰਬੀ ਦੇ ਕੁਝ ਧਾਤੂ ਵੀ ਵਰਤੋਂ ਵਿਚ ਆ ਰਹੇ ਹਨ, ਜਿਵੇਂ :—

ਅਜ਼ਮਾ, ਗਰਮਾ, ਖਰਚ, ਖਰਾਦ, ਕਬੂਲ, ਖਰੀਦ, ਗੁਜ਼ਰ, ਗੁਜ਼ਾਰ, ਦਫਨਾ ਦਾਗ, ਬਦਲ, ਤਹਰੀਰ, ਰੰਗ, ਵਸੂਲ ਆਦਿ ।

(੮) ਸੰਜੁਗਤ ਕ੍ਰਿਆ ਵਿਚ ਵੀ ਫ਼ਾਰਸੀ-ਅਰਬੀ ਦੇ ਸ਼ਬਦ ਹਿੱਸਾ ਲੈ ਰਹੇ ਹਨ, ਜਿਵੇਂ :—

ਯਾਦ ਆ, ਵਿਦਾ ਹੋ, ਹਾਜ਼ਰ ਹੋ, ਬੰਦ ਕਰ, ਸ਼ੁਰੂ ਕਰ, ਕਤਲ ਕਰ ਆਦਿ

(੨੫) ਤੁਰਕੀ ਦੇ ਕਈ ਸ਼ਬਦ ਫ਼ਾਰਸੀ ਰਾਹੀਂ ਆਏ ਹਨ ਅਤੇ ਹੋ ਸਕਦਾ ਹੈ ਕਿ ਕੁਝ ਸ਼ਬਦ ਸਿੱਧੇ ਹੀ ਪੰਜਾਬੀ ਵਿਚ ਆ ਮਿਲੇ ਹੋਣ, ਕਿਉਂ ਜੋ ਗੁਲਾਮ ਅਤੇ ਖਿਲਜੀ ਵੰਸ਼ਾਂ ਦੇ ਬਾਦਸ਼ਾਹ ਤੁਰਕ ਸਨ ਅਤੇ ਫੌਜ ਵਿੱਚ ਵੀ ਤੁਰਕ ਹੁੰਦੇ ਸਨ । ਉਨ੍ਹਾਂ ਦੇ ਰਾਜ ਸਮੇਂ ਤੁਰਕੀ ਦੇ ਕੁਝ ਸ਼ਬਦਾਂ ਦਾ ਲਿਆ ਜਾਣਾ

ਮੁਢੱਲੀ ਗੱਲ ਸੀ । ਉਨ੍ਹਾਂ ਸ਼ਬਦਾਂ ਵਿਚੋਂ ਕੁਝ ਹੇਠ ਲਿਖੇ ਸ਼ਬਦ ਅੱਜ ਕਲ੍ਹ ਦੀ ਬੋਲੀ ਵਿਚ ਵੀ ਮਿਲਦੇ ਹਨ :—

| | | | |
|---|---|---|---|
| ਉਰਦੂ | اردو | ਕੁਲੀ | قلی |
| ਕਲਗੀ | کلغی | ਖਾਨ | خان |
| ਚਾਕੂ | چاقو | ਬਰੂਦ | بارود |
| ਤਮਗਾ | تمغہ | ਬੁਲਾਕ | بلاق |
| ਬਖਸ਼ੀ | بخشی | ਸੁਰਾਗ | سراغ |
| ਬੁਕਚਾ | بقچہ | ਕਿਰਚ | [illegible] |
| ਮੁਚਲਕਾ | مچلکہ | ਕੈਂਚੀ | قینچی |
| ਸੁਗਾਤ | سوغات | ਚਕਮਕ | چقمق |
| ਕਾਬੂ | قابو | ਤਗਾਰੀ | تغار |
| ਕੂਚ | کوچ | ਤੋਪ | توپ |
| ਗਲੀਚਾ | غالیچہ | ਬੀਬੀ | بی بی |
| ਚਿਕ | چق | ਬੇਗਮ | بیگم |
| ਤੁਰਕ | ترک | | |

(੧੬) ਪਹਿਲਾਂ ਦਸਿਆ ਗਿਆ ਹੈ ਕਿ ੧੮੪੯ ਈਸਵੀ ਵਿਚ ਪੰਜਾਬ ਉਪਰ ਅੰਗ੍ਰੇਜ਼ਾਂ ਦਾ ਕਬਜ਼ਾ ਹੋ ਗਿਆ । ਉਸ ਸਾਲ ਤੋਂ ਹੀ ਸਮੁੱਚੇ ਪੰਜਾਬ ਵਿਚ ਅੰਗ੍ਰੇਜ਼ੀ ਨੇ ਵੀ ਪੈਰ ਪਾ ਲਏ। ਜਿਵੇਂ ਜਿਵੇਂ ਸਮਾਂ ਬੀਤਦਾ ਗਿਆ, ਤਿਵੇਂ ਤਿਵੇਂ ਅੰਗ੍ਰੇਜ਼ੀ ਦਾ ਪ੍ਰਚਾਰ ਵਧਦਾ ਗਿਆ । ਅੱਜ ਹਾਲਤ ਇਹ ਹੈ ਕਿ ਭਾਵੇਂ ਇਸ ਦੀਆਂ ਜੜ੍ਹਾਂ ਫ਼ਾਰਸੀ, ਅਰਬੀ ਵਾਂਗਰ ਡੂੰਘੀਆਂ ਨਹੀਂ ਗਈਆਂ, ਫਿਰ ਵੀ ਇਹ ਸ਼ਹਿਰਾਂ ਦੀਆਂ ਹੱਦਾਂ ਟੱਪ ਕੇ ਪਿੰਡਾਂ ਵਿੱਚ ਵੀ ਉਪੜ ਗਈ ਹੈ । ਇਸ ਦੇ ਏਡੇ ਵਾਧੇ ਦੇ ਕੀ ਕਾਰਣ ਹਨ—ਇਸ ਬਾਰੇ ਸੰਖੇਪ ਨਾਲ ਦਸਿਆ ਜਾਂਦਾ ਹੈ ।

(੧੭) ਅੰਗ੍ਰੇਜ਼ੀ ਦੇ ਪ੍ਰਚਾਰ ਦੇ ਕਾਰਣ :—

(੧) ਸੌ ਸਾਲ ਦੇ ਲਗ ਭਗ ਅੰਗ੍ਰੇਜ਼ੀ ਰਾਜ-ਭਾਸ਼ਾ ਰਹੀ ਹੈ। ਸਿਵਿਲ ਮਹਿਕਮੇ ਅਤੇ ਫ਼ੌਜ, ਸਕੂਲ ਅਤੇ ਕਾਲਜ, ਰੇਲ, ਡਾਕ, ਤਾਰ ਅਤੇ ਹਸਪਤਾਲ ਇਹ ਸੱਭੇ ਅੰਗ੍ਰੇਜ਼ੀ ਵਿਚ ਕਾਰ-ਵਿਹਾਰ ਕਰ ਕੇ ਇਸ ਦਾ ਕਰਦੇ ਰਹੇ। ਪ੍ਰਚਾਰ ਹਰ ਵੰਗੀ ਨੌਕਰੀ ਲਈ ਅੰਗ੍ਰੇਜ਼ੀ ਦਾ ਜਾਣਨਾ ਜ਼ਰੂਰੀ ਸੀ ਤੇ ਅਜੇ ਵੀ ਹੈ।

(੨) ਸਿਨੇਮਾ, ਰੇਡੀਓ, ਅਖਬਾਰ ਅਤੇ ਬੈਂਕ, ਏਸੇ ਤਰ੍ਹਾਂ ਰਸਤਿਆਂ, ਦੁਕਾਨਾਂ ਅਤੇ ਰੇਲ ਗੱਡੀਆਂ ਦੇ ਸੌਰਭ ਵੀ ਇਸ ਦਾ ਪ੍ਰਚਾਰ ਕਰਨ ਵਿਚ ਸਹਾਇਕ ਰਹੇ ਹਨ।

(੩) ਅੰਗ੍ਰੇਜ਼ੀ ਦਾ ਸਾਹਿੱਤ ਉੱਨਤ ਅਤੇ ਵਿਸ਼ਾਲ ਹੈ। ਇਸ ਵਿਚ ਹਰ ਵਿਸ਼ੇ ਦੀਆਂ ਵਧੀਆ ਤੋਂ ਵਧੀਆ ਪੁਸਤਕਾਂ ਮਿਲਦੀਆਂ ਹਨ।

(੪) ਵਿਗਿਆਨ ਦੇ ਇਸ ਜੁਗ ਵਿਚ ਇਸ ਤੋਂ ਬਹੁਤ ਲਾਭ ਉਠਾਇਆ ਜਾ ਸਕਦਾ ਹੈ, ਕਿਉਂ ਜੋ ਇਸ ਵਿਚ ਵਿਗਿਆਨ ਦਾ ਬਹੁਮੁੱਲਾ ਸਾਹਿੱਤ ਹੈ।

(੫) ਇਸ ਇਕ ਭਾਸ਼ਾ ਦੇ ਜਾਣਨ ਨਾਲ ਬਰਤਾਨੀਆ, ਕੈਨੇਡਾ, ਆਸਟ੍ਰੇਲੀਆ ਅਤੇ ਯੂ. ਐਸ. ਏ. ਆਦਿ ਦੇਸ਼ਾਂ ਨਾਲ ਸੰਬੰਧ ਅਤੇ ਕਾਰ-ਵਿਹਾਰ ਹੋ ਸਕਦਾ ਹੈ।

(੬) ਭਿੰਨ ਭਿੰਨ ਸੂਬਿਆਂ ਦੀਆਂ ਸਰਕਾਰਾਂ ਅਤੇ ਬਪਾਰੀਆਂ ਦਾ ਪਤਰ-ਵਿਹਾਰ ਅੰਗ੍ਰੇਜ਼ੀ ਵਿੱਚ ਹੀ ਹੁੰਦਾ ਰਿਹਾ ਹੈ।

(੨੮) ਫ਼ਾਰਸੀ-ਅਰਬੀ ਵਾਂਗ ਅੰਗ੍ਰੇਜ਼ੀ ਦੇ ਵੀ ਅਨੇਕ ਸ਼ਬਦ ਪੰਜਾਬੀ ਵਿਚ ਪ੍ਰਚਲਿਤ ਹੋ ਗਏ ਹਨ। ਇਨ੍ਹਾਂ ਵਿੱਚੋਂ ਬਹੁਤੇ ਸ਼ਬਦ ਰਾਜ-ਪ੍ਰਬੰਧ, ਸਿਖਸ਼ਾ, ਵਿਗਿਆਨ, ਡਾਕਟਰੀ, ਰੇਲ-ਡਾਕ-ਤਾਰ, ਸੈਨਾ, ਖਾਣ-ਪੀਣ ਅਤੇ ਪਹਿਨਣ ਆਦਿ ਦੇ ਹੀ ਹਨ। ਇਨ੍ਹਾਂ ਸ਼ਬਦਾਂ ਦੀਆਂ ਸੂਚੀਆਂ ਕ੍ਰਮਵਾਰ ਦਿੱਤੀਆਂ ਜਾਂਦੀਆਂ ਹਨ।

(੨੯) ਅੰਗ੍ਰੇਜ਼ੀ ਦੇ ਰਾਜ-ਪ੍ਰਬੰਧ-ਸੰਬੰਧੀ ਬਹੁਤੇਰੇ ਸ਼ਬਦ ਪੰਜਾਬੀ ਵਿਚ ਚਾਲੂ ਹਨ। ਇਨ੍ਹਾਂ ਵਿਚੋਂ ਕੁਝ ਤੇ ਚੋਖੇ ਚਿਰ ਦੇ ਮਹਿਮਾਨ ਹੀ ਹਨ ਅਤੇ ਕੁਝ ਅਜੇ ਟਿਕੇ ਰਹਿਣਗੇ। ਹੇਠ ਅਜੇਹੇ ਸ਼ਬਦਾਂ ਦੀ ਸੂਚੀ ਦਿੱਤੀ ਜਾਂਦੀ ਹੈ ਜੋ ਆਮ ਵਰਤੋਂ ਵਿਚ ਆਉਂਦੇ ਹਨ—

ਅਸ਼ਟਾਮ (Stamp) ਗਜ਼ਟ (Gazette)

| | | | |
|---|---|---|---|
| ਅਜੰਟ | (Agent) | ਗਾਰਡ | (Guard) |
| ਅਪੀਲ | (Appeal) | ਜੱਜ | (Judge) |
| ਅਫ਼ਸਰ | (Officer) | ਜਿਊਰੀ | (Jury) |
| ਅਰਦਲੀ | (Orderly) | ਜੇਲ੍ਹ | (Jail) |
| ਆਫ਼ਿਸ | (Office) | ਟੈਕਸ | (Tax) |
| ਐਕਟ | (Act) | ਡਿਊਟੀ | (Duty) |
| ਸਕੱਤਰ | (Secretary) | ਡਿਗਰੀ | (Decree) |
| ਸੰਮਨ | (Summons) | ਡਿਪਟੀ | (Deputy) |
| ਸੁਪਰੰਡੰਟ | (Superintendent) | ਨੋਟਸ | (Notice) |
| ਹਾਈ ਕੋਰਟ | (High Court) | ਪਾਸਪੋਰਟ | (Passport) |
| ਕਮਿਸ਼ਨਰ | (Commissioner) | ਪਾਰਟੀ | (Party) |
| ਕਨਸਟੇਬਲ | (Constable) | ਪਿਨਸ਼ਨ | (Pension) |
| ਕਮੇਟੀ | (Committee) | ਪੁਲਸ | (Police) |
| ਕਲੱਟਰ | (Collector) | ਫ਼ੀਸ | (Fees) |
| ਕਲਰਕ | (Clerk) | ਫ਼ੈਲ | (File) |
| ਕਾਂਗ੍ਰਸ | (Congress) | ਬਜਟ | (Budget) |
| ਕਾਨਫ੍ਰੰਸ | (Conference) | ਬਿਲ | (Bill) |
| ਕੋਰਮ | (Quorum) | ਮਜਿਸਟ੍ਰੇਟ | (Magistrate) |
| ਕੌਂਸਲ | (Council) | ਵੋਟ | (Vote) |
| ਮਿੰਬਰ | (Member) | ਵੋਟਰ | (Voter) |
| ਲਸੰਸ | (License) | | |
| ਲਫ਼ਟੈਂਟ | (Lieutenant) | | |

(30) ਮੁਸਲਮਾਨਾਂ ਦੇ ਰਾਜ ਵਿੱਚ ਹੱਥ ਦੀਆਂ ਲਿਖੀਆਂ ਕਿਤਾਬਾਂ ਪੜ੍ਹੀਆਂ ਪੈਂਦੀਆਂ ਸਨ। ਅੰਗ੍ਰੇਜ਼ ਦੇ ਰਾਜ ਵਿੱਚ ਛਾਪੇਖਾਨੇ ਨੇ ਪੁਸਤਕਾਂ ਦਾ ਹੜ੍ਹ ਲੈ ਆਂਦਾ ਅਤੇ ਅਨੇਕਾਂ ਸਕੂਲ-ਕਾਲਜ ਖੋਲ੍ਹ ਗਏ। ਸ਼ਿਕਸ਼ਾ ਦੇ ਪ੍ਰਚਾਰ ਨਾਲ ਕਈ ਨਵੀਆਂ ਚੀਜ਼ਾਂ, ਨਵੇਂ ਵਿਚਾਰ ਅਤੇ ਕਈ ਨਵੇਂ ਸ਼ਬਦ ਆਏ। ਹੇਠ ਉਨ੍ਹਾਂ ਵਿੱਚੋਂ ਵਧੇਰੇ ਪ੍ਰਚਲਿਤ ਸ਼ਬਦਾਂ ਦੀ ਸੂਚੀ ਦਿੱਤੀ ਜਾਂਦੀ ਹੈ—

ਸ਼ਿਕਸ਼ਾ—(੧)

ਇੰਸਪੈਕਟਰ (Inspector)

ਸਟੂਲ (Stool)

ਹਾਲ (Hall)

ਹੈਡਮਾਸਟਰ (Head Master)

ਹੋਲਡਰ (Holder)

ਕਲਰਕ (Clerk)

ਕਾਪੀ (Copy)

ਕਾਲਜ (College)

ਡੈਸਕ (Desk)

ਡ੍ਰਿਲ (Drill)

ਡ੍ਰਿਲ-ਮਾਸਟਰ (Drill Master)

ਨਿਬ (Nib)

ਪਿੰਸਲ (Pencil)

ਪ੍ਰਿੰਸੀਪਲ (Principal)

ਪ੍ਰੋਫ਼ੈਸਰ (Professor)

ਬੈਂਚ (Bench)

ਮਨੀਟਰ (Monitor)

ਮਾਸਟਰ (Master)

ਯੂਨੀਵਰਸਿਟੀ (University)

ਰਜਿਸਟਰ (Register)

ਰਜਿਸਟ੍ਰਾਰ (Registrar)

ਸ਼ਿਕਸ਼ਾ —(੨) ਗਣਿਤ, ਭੂਗੋਲ ਅਤੇ ਇਤਿਹਾਸ ਦੇ ਸ਼ਬਦ :

ਅਮਰੀਕਾ (America)

ਅਲਜਬਰਾ (Algebra)

ਗਰਸ (Gross)

ਗੈਲਨ (Gallon)

ਇੰਚ (Inch)

ਏਕੜ (Acre)

ਐਟਲਸ (Atlas)

ਔਂਸ (Ounce)

ਸਵੀਡਨ (Sweden)

ਸਕਿੰਟ (Second)

ਕਿਲੋਮੀਟਰ (Kilometer)

ਕਿਲੋਗ੍ਰਾਮ (Kilogramme)

ਮਿੰਟ (Minute)

ਮੀਟਰ (metre)

ਰਿਮ (Ream)

ਜਰਮਨੀ (Germany)

ਟਨ (Ton)

ਦਰਜਨ (Dozen)

ਨਾਰਵੇ (Norway)

ਪੌਂਡ (Pound)

ਫਰਲਾਂਗ (Furlong)

ਫਰਾਂਸ (France)

ਫੁਟ (Foot)

ਮੀਲ (mile)

(੩੧) ਵਿਗਿਆਨ ਦੇ ਇਸ ਯੁਗ ਵਿੱਚ ਸਭ ਪਾਸੇ ਇਸੇ ਦੇ ਚਮਤਕਾਰ ਦਿਸਦੇ ਹਨ । ਇਸ ਸਮੇਂ ਵਿੱਚ ਵਿਗਿਆਨ-ਸਿਖਸ਼ਾ ਸੰਬੰਧੀ ਸ਼ਬਦ ਅੰਗ੍ਰੇਜ਼ੀ ਦੀ ਰਾਹੀਂ ਹੀ ਪੰਜਾਬੀ ਵਿੱਚ ਆਏ ਹਨ । ਇਨ੍ਹਾਂ ਸ਼ਬਦਾਂ ਵਿੱਚੋਂ ਕੁਝ ਪ੍ਰਸਿਧ ਸ਼ਬਦਾਂ ਦੀ ਸੂਚੀ ਹੇਠ ਦਿੱਤੀ ਜਾਂਦੀ ਹੈ —

ਅਮੋਨੀਆ (Ammonia)

ਇੰਜਨ (Engine)

ਸਟੋਵ (Stove)

ਸਪੰਜ (Sponge)

ਸੋਡਾ (Soda)

ਕਾਰਬਨ (Carbon)

ਬੈਟਰੀ (Battery)

ਬੋਲਰ (Boiler)

| | | | |
|---|---|---|---|
| ਕ੍ਰੇਨ | (Crane) | ਮਸ਼ੀਨ | (Machine) |
| ਗੈਸ | (Gas) | ਰੀਲ | (Reel) |
| ਟੈਲੀਫੋਨ | (Telephone) | ਰੋਲਰ | (Roller) |
| ਥਰਮਾਮੀਟਰ | (Thermometer) | ਲਾਊਡ ਸਪੀਕਰ | (Loud speaker) |
| ਪੰਪ | (Pump) | ਲਾਵਾ | (Lava) |
| ਬਲਬ | (Bulb) | ਲੈਨਜ਼ | (Lens) |
| ਫੋਟੋ | (Photo) | ਵਿਟਾਮਿਨ | (Vitamin) |
| ਫੋਟੋਗ੍ਰਾਫਰ | (Photographer) | | |

(੩੨) ਡਾਕਟਰੀ ਦੇ ਵੀ ਬਥੇਰੇ ਸ਼ਬਦ ਚਾਲੂ ਹੋਏ ਹਨ। ਏਥੇ ਉਨ੍ਹਾਂ ਸ਼ਬਦਾਂ ਦੀ ਹੀ ਸੂਚੀ ਦਿੱਤੀ ਜਾ ਰਹੀ ਹੈ, ਜੋ ਜਨਤਾ ਵਿਚ ਪ੍ਰਚਲਿਤ ਹਨ।

| | | | |
|---|---|---|---|
| ਇਨੀਮਾ | (Enema) | ਥਰਮਾਮੀਟਰ | (Thermometer) |
| ਹਸਪਤਾਲ | (Hospital) | ਨਰਸ | (Nurse) |
| ਕਸਟ੍ਰੋਲ | (Castor oil) | ਨਿਮੋਨੀਆ | (Pneumonia) |
| ਕੰਪੌਂਡਰ | (Compounder) | ਪਲੇਗ | (Plague) |
| ਕੁਨੈਨ | (Quinine) (sp. quinquina) (peru. kina) | ਮਲੇਰੀਆ | (Malaria) (It. mala aria) |
| ਟਿੰਕਚਰ ਆਇਓਡੀਨ | (Tincture-iodine) | ਲੇਡੀ ਡਾਕਟਰ | (Lady Doctor) |
| ਡਾਕਦਾਰ | (Doctor) | | |

(੩੩) ਰੇਲ-ਡਾਕ-ਤਾਰ ਵਿਚੋਂ ਡਾਕ ਹੀ ਪੁਰਾਣੀ ਸੰਸਥਾ ਹੈ, ਰੇਲ ਅਤੇ ਤਾਰ ਨਵੀਆਂ ਕਾਢਾਂ ਹਨ। ਇਨ੍ਹਾਂ ਦੇ ਸ਼ਬਦਾਂ ਵਿਚੋਂ ਕੁਝ ਦੀ ਸੂਚੀ ਦਿੱਤੀ ਜਾ ਰਹੀ ਹੈ—

| | |
|---|---|
| ਸਟੇਸ਼ਨ (Station) | ਪਾਸ ਬੁਕ (Pass-book) |
| ਸਟੇਸ਼ਨ ਮਾਸਟਰ (Station Master) | ਪੋਸਟ-ਮਾਸਟਰ (Postmaster) |
| ਕਾਰਡ (Card) | ਪੈਕਟ (Packet) |
| ਜੰਕਸ਼ਨ (Junction) | ਮਨੀਆਰਡਰ (Money Order) |
| ਟਿਕਟ, ਟਿਗਟ (Ticket) | ਰਜਿਸਟਰੀ (Registry) |
| ਟੈਲੀਫੋਨ (Telephone) | ਰੇਲ (Rail) |
| ਟ੍ਰੰਕ ਕਾਲ (Trunk Call) | ਰੇਲਵੇ (Railway) |
| ਪਲੈਟ ਫਾਰਮ (Plat form) | ਲੈਟਰ ਬਕਸ (Letter Box) |
| ਪਾਰਸਲ (Parcel) | |

(੩੪) ਸੈਨਾ ਸੰਬੰਧੀ ਸ਼ਬਦ ਤਾਂ ਅਨੇਕ ਚਾਲੂ ਹਨ, ਪਰ ਏਥੇ ਉਹੋ ਥੋੜੇ ਸ਼ਬਦ ਦੱਸੇ ਜਾ ਰਹੇ ਹਨ, ਜੋ ਆਮ ਬੋਲਣ-ਸੁਣਨ ਵਿੱਚ ਆਉਂਦੇ ਹਨ—

| | |
|---|---|
| ਕਮਾਨ (Command) | ਕੋਰਟ ਮਾਰਸ਼ਲ (Court Martial) |
| ਕਮਾਨ ਅਫਸਰ (Command Officer) | ਜਰਨੈਲ (General) |
| ਕਮਿਸ਼ਨ (Commission) | ਡਿਪੋ (Depot) |
| ਕਰਨੈਲ (Colonel) | ਬੈਰਕ (Barrack) |
| ਕੋਟਾ (Quota) | ਰਪਟ (Report) |
| ਕੋਰ (Corps) | |

(੩੫) ਕੁਝ ਖਾਣ-ਪੀਣ ਅਤੇ ਪਹਿਨਣ, ਘਰ ਦੇ ਸਮਾਨ ਆਦਿ ਦੀ ਸੂਚੀ ਇਕੱਠੀ ਕੀਤੀ ਜਾ ਰਹੀ ਹੈ—

| | |
|---|---|
| ਸਪਰੇਟਾ (Separator) | ਪਾਲਿਸ਼ (Polish) |
| ਸੂਟ ਕੇਸ (Suitcase) | ਪੌਡਰ (Powder) |
| ਸੋਫਾ ਸੈਟ (Sofa set) | ਫਲਾਲੈਣ (Flannel) |
| ਕਫ (Cuff) | ਬਰਾਂਡੀ (Brandy) |
| ਕੋਟ (Coat) | ਬਿਰਜਸ (Breeches) |
| ਚਿਮਨੀ (Chimney) | ਬੀਅਰ (Beer) |
| ਜੰਪਰ (Jumper) | ਬੁਰਸ਼ (Brush) |
| ਜਾਰ ਜਟ (Georgette) | ਬੂਟ (Boots) |
| ਟਮਾਟਰ (Tomato) | ਰਾਸ਼ਨ (Ration) |
| ਟਰੰਕ (Trunk) | ਲੈਂਪ (Lamp) |
| ਤੌਲੀਆ (Towel) | ਲਾਲਟੈਣ (Lantern) |
| ਨਕਟਾਈ (Necktie) | ਵਾਸਕਟ (Waist coat) |
| ਪਤਲੂਣ (Pentaloon) | ਵਿਸਕੀ (Whisky) |
| ਪਲੇਟ (Plate) | |

(੩੬) ਖੇਡਾਂ ਦੇ ਸ਼ਬਦਾਂ ਦੀ ਸੂਚੀ :—

| | |
|---|---|
| ਹਾਕੀ (Hockey) | ਟੈਨਸ (Tennis) |
| ਕਪਤਾਨ (Captain) | ਪੰਪ (Pump) |
| ਕ੍ਰਿਕਟ (Cricket) | ਫੁਟਬਾਲ (Foot ball) |

ਗੋਲ (goal) ਬਲੈਡਰ (bladder)

ਟੀਮ (Team) ਬ੍ਰਿਜ (Bridge)

ਟੂਰਨੇਮਿੰਟ (Tournament) ਮੈਚ (Match)

ਵਾਲੀਬਾਲ (Volley ball)

(੩੭) ਬੈਂਕ ਸਬੰਧੀ ਕੁਝ ਸ਼ਬਦ ਵੀ ਵਰਤੋਂ ਵਿੱਚ ਆ ਰਹੇ ਹਨ ਜਿਵੇਂ—

ਅਜੰਟ (Agent) ਪਾਸ ਬੁਕ (Pass book)

ਗਿਨੀ (Guinea) ਪੌਂਡ (Pound)

ਚਿਕ (Cheque) ਬੈਂਕ (Bank)

ਨੋਟ (Note) ਮਨੇਜਰ (Manager)

(੩੮) ਸ਼ਿਕਸ਼ਾ ਮੰਤ੍ਰਾਲਯ ਦੇ ਹਿੰਦੀ ਵਿਭਾਗ ਦੀ ਰਾਹੀਂ ਜੋ ਵਿਗਿਆਨਿਕ ਅਤੇ ਤਕਨੀਕੀ ਸ਼ਬਦਾਵਲੀ ਤਿਆਰ ਕੀਤੀ ਜਾ ਰਹੀ ਹੈ, ਉਸ ਵਿੱਚ ਜੋ ਅੰਤਰਰਾਸ਼ਟ੍ਰੀ ਸ਼ਬਦ ਲਏ ਗਏ ਹਨ, ਉਹ ਅੰਗਰੇਜ਼ੀ ਦੀ ਰਾਹੀਂ ਹੀ ਆਏ ਹਨ। ਅੰਗ੍ਰੇਜ਼ੀ ਦੇ ਹੋਰ ਵੀ ਅਜੇਹੇ ਸੁਖਾਲੇ ਪ੍ਰਚਲਿਤ ਸ਼ਬਦ ਰੱਖ ਲਏ ਗਏ ਹਨ, ਜੋ ਪਹਿਲਾਂ ਹੀ ਭਿੰਨ ਭਿੰਨ ਮਹਿਕਮਿਆਂ ਵਿਚ ਜਾਂ ਭਿੰਨ ਭਿੰਨ ਮਜ਼ਮੂਨਾਂ ਲਈ ਵਰਤੇ ਜਾ ਰਹੇ ਹਨ ਅਤੇ ਜਿਨ੍ਹਾਂ ਲਈ ਹਿੰਦੀ, ਸੰਸਕ੍ਰਿਤ ਜਾਂ ਕਿਸੇ ਪ੍ਰਾਂਤੀ ਭਾਸ਼ਾ ਵਿੱਚ ਢੁਕਵਾਂ ਸ਼ਬਦ ਨਹੀਂ ਲੱਭਾ।

ਇਨ੍ਹਾਂ ਸ਼ਬਦਾਂ ਵਿੱਚੋਂ ਬਹੁਤੇ ਹੋਰਨਾਂ ਪ੍ਰਾਂਤੀ ਭਾਸ਼ਾਵਾਂ ਵਾਂਗ ਪੰਜਾਬੀ ਵਿੱਚ ਵੀ ਲਏ ਜਾ ਰਹੇ ਹਨ। ਹੋ ਸਕਦਾ ਹੈ ਕਿ ਅਜੇਹੇ ਅੰਗ੍ਰੇਜ਼ੀ ਸ਼ਬਦ ਪੰਜਾਬੀ ਵਿੱਚ ਵੀ ਚਿਰ ਕਾਲ ਤੀਕਰ ਚਾਲੂ ਰਹਿਣ।

(੩੯) ਅਰਬੀ, ਫ਼ਾਰਸੀ ਅਤੇ ਅੰਗ੍ਰੇਜ਼ੀ ਨੇ ਪੰਜਾਬੀ ਨੂੰ ਜਿਹੜੀ ਜਿਹੜੀ ਤਰ੍ਹਾਂ ਦੇ ਸ਼ਬਦ ਦਿਤੇ ਹਨ, ਉਨ੍ਹਾਂ ਉਪਰ ਵਿਚਾਰ ਕੀਤਾ ਗਿਆ ਹੈ। ਤੁਰਕੀ ਤੋਂ ਲਏ ਗਏ ਕੁਝ ਸ਼ਬਦ ਦੱਸੇ ਗਏ ਹਨ। ਹੁਣ ਜਿਹੜੇ ਹੋਰ ਫੁਟਕਲ ਸ਼ਬਦ ਹੋਰਨਾਂ ਵਿਦੇਸ਼ੀ ਭਾਸ਼ਾਵਾਂ ਵਿਚੋਂ ਪੰਜਾਬੀ ਵਿਚ ਆਏ ਹਨ, ਉਨ੍ਹਾਂ ਦੀ ਜਾਣਕਾਰੀ ਕਰਾਈ ਜਾਂਦੀ ਹੈ।

ਤੁਰਕੀ ਵਾਂਗਰ ਪੁਰਤਗੇਜ਼ੀ ਭਾਸ਼ਾ ਦੇ ਵੀ ਕਈ ਸ਼ਬਦ ਅਸਾਈਆਂ ਭਾਸ਼ਾਵਾਂ ਵਿਚ ਮਿਲਦੇ ਹਨ *, ਉਨ੍ਹਾਂ ਵਿਚੋਂ ਹੇਠ ਲਿਖੇ ਸ਼ਬਦ ਪੰਜਾਬੀ ਵਿੱਚ ਵੀ ਚਾਲੂ ਹਨ--

| | |
|---|---|
| ਅਸਥਾਣ (Eestada) | ਨਿਲਾਮ (Leilao) |
| ਅੰਗ੍ਰੇਜ਼ (Ingles) | ਪਾਦਰੀ (Padre) |
| ਅਨਾਨਾਸ (Ananas) | ਪੀਪਾ (Pipa) |
| ਅਲਮਾਰੀ (Armario) | ਫੀਤਾ (Fita) |
| ਇਸਤਰੀ (Estirar) | ਬਿਆਮ (Boyo) |
| ਸਲਾਦ (Salada) | ਬੋਤਲ (Botelha) (E. Bottle) |
| ਕਾਰਤੂਸ (Cartuche) | ਵਰਮਾ (Verruma) |
| ਗਿਰਜਾ (Greja) | |

ਦੂਜੀਆਂ ਪੱਛਮੀ ਭਾਸ਼ਾਵਾਂ ਦਾ ਵੀ ਇੱਕਾ ਦੁੱਕਾ ਸ਼ਬਦ ਮਿਲਦਾ ਹੈ ; ਜਿਵੇਂ--

| | |
|---|---|
| **ਜਰਮਨ** | **ਡੱਚ** |
| ਨਾਜ਼ੀ (Nazi) | ਤੁਰਪ (Troef) |
| **ਇਟਾਲੀਅਨ** | **ਯੂਨਾਨੀ** |
| ਫੈਸਿਸਟ : (Fascista) | ਜੁਗਰਾਫੀਆ (Geographia) |

ਆਸਟ੍ਰੇਲੀਆ ਦੀ ਸੁਗਾਤ 'ਕੰਗਰੂ' ਸ਼ਬਦ ਹੈ । ਪੰ. 'ਰੁਹੇਲਾ' ਪਸ਼ਤੋ ਦੇ ਰੋਹ ( روه ) ਤੋਂ ਨਿਕਲਿਆ ਹੈ । ਯੂ. ਐਸ. ਏ. ਨੇ ਵੀ ਕੋਕੋ ਕੋਲਾ (coca-cola) ਦਿੱਤਾ ਹੈ ।

* "Influence of Portuguese vocables in Asiatic Languages" A. Xavier Soares, Baroda, 1936.

ਖੋਜ ਕਰਨ ਨਾਲ ਇਨ੍ਹਾਂ ਭਾਸ਼ਾਵਾਂ ਅਤੇ ਹੋਰਨਾਂ ਦੇ ਵੀ ਕਈ ਨਵੇਂ ਸ਼ਬਦ ਲੱਭ ਪੈਣਗੇ, ਪਰ ਉਸ ਕੰਮ ਲਈ ਬਹੁਤੇ ਸਮੇਂ ਅਤੇ ਵਧੇਰੀ ਸਮਗਰੀ ਦੀ ਲੋੜ ਹੈ ।

(੪੦) ਇਸ ਲੇਖ ਵਿੱਚ ਜੋ ਕੁਝ ਦੱਸਿਆ ਗਿਆ ਹੈ, ਉਸ ਦਾ ਸਾਰ ਇਹ ਹੈ ਕਿ ਪੰਜਾਬੀ ਦਾ ਸ਼ਬਦ-ਭੰਡਾਰ ਜਨਮ ਤੋਂ ਲੈ ਕੇ ਅਜ ਤੀਕ ਬਦਲਦਾ ਰਿਹਾ ਹੈ । ਮੁਸਲਮਾਨੀ ਰਾਜ ਵਿੱਚ ਇਸ ਉਪਰ ਫ਼ਾਰਸੀ-ਅਰਬੀ ਦਾ ਰੰਗ ਚੜ੍ਹਿਆ ਅਤੇ ਪੰਜਾਬੀ ਵਿਚ ਉਨ੍ਹਾਂ ਦੇ ਸ਼ਬਦਾਂ ਦੀ ਭਰਮਾਰ ਹੋ ਗਈ । ਇਸੇ ਅਰਸੇ ਵਿੱਚ ਤੁਰਕਾਂ ਦਾ ਰਾਜ ਵੀ ਰਿਹਾ, ਪਰ ਤੁਰਕੀ ਦਾ ਅਸਰ ਨਾ ਦੇ ਬਰਾਬਰ ਹੀ ਪਿਆ । ਫ਼ਾਰਸੀ ਤੇ ਅਸਾਡੀ ਭਾਸ਼ਾ ਦੇ ਵਿੱਚ ਬਸ ਹੀ ਗਈ । ਇਸ ਨੇ ਹਰ ਤਰ੍ਹਾਂ ਦੇ ਸ਼ਬਦਾਂ ਵਿੱਚ ਭਿਆਲੀ ਪਾਈ। ਅੰਗ੍ਰੇਜ਼ਾਂ ਦੇ ਰਾਜ ਵੇਲੇ ਅੰਗ੍ਰੇਜ਼ੀ ਦਾ ਜ਼ੋਰ ਰਿਹਾ, ਪਰ ਇਹ ਪੰਜਾਬੀ ਉਪਰ ਫ਼ਾਰਸੀ ਜਿਹਾ ਡੂੰਘਾ ਅਸਰ ਨਹੀਂ ਪਾ ਸਕੀ, ਕਿਉਂ ਜੋ ਅੰਗ੍ਰੇਜ਼ ਰਾਜਾ ਹੀ ਸਨ, ਪਰਜਾ ਨਹੀਂ ਸਨ । ਮੁਸਲਮਾਨ ਬਾਦਸ਼ਾਹਾਂ ਦੇ ਰਾਜ ਵਿਚ ਪੰਜਾਬ ਦੀ ਬਹੁਤੇਰੀ ਪਰਜਾ ਮੁਸਲਮਾਨ ਵੀ ਸੀ । ਮੁਸਲਮਾਨਾਂ ਨੂੰ ਅਰਬੀ-ਫ਼ਾਰਸੀ ਦੀ ਲੋੜ ਵੀ ਸੀ ਅਤੇ ਚਾਹ ਵੀ । ਇਸ ਕਰਕੇ ਪਹਿਲਾਂ ਉਨ੍ਹਾਂ ਦੀ ਆਪਣੀ ਪੰਜਾਬੀ ਉਪਰ ਅਤੇ ਫੇਰ ਬਾਕੀ ਪੰਜਾਬੀਆਂ ਦੀ ਭਾਸ਼ਾ ਉਪਰ ਵੀ ਗੂੜ੍ਹਾ ਰੰਗ ਚੜ੍ਹਿਆ । ਹੁਣ ਨਵਾਂ ਦੌਰ ਆਇਆ ਹੈ । ਜਿਵੇਂ ਵਿਦੇਸ਼ੀ ਰਾਜ ਚਲਾ ਗਿਆ ਹੈ, ਤਿਵੇਂ ਵਿਦੇਸ਼ੀ ਭਾਸ਼ਾਵਾਂ ਦਾ ਜ਼ੋਰ ਵੀ ਨਹੀਂ ਰਹੇਗਾ। ਜਿਵੇਂ ਜਿਵੇਂ ਦੇਸ਼ ਉਪਰ ਉਠਦਾ ਚਲਾ ਜਾਏਗਾ, ਤਿਵੇਂ ਤਿਵੇਂ ਅਸਾਡੀ ਭਾਸ਼ਾ ਵੀ ਚੜ੍ਹਦੀ ਕਲਾ ਵਿੱਚ ਹੁੰਦੀ ਚਲੀ ਜਾਏਗੀ ।

੧੦੯੧੭ ਡੀ.ਆਫ਼.ਏਲ ੧,੦੦੦–੧੫ ੨-੬੧–ਸੀ., ਪੀ. ਐਂਡ. ਐਸ., ਪੰਜਾਬ,
ਚੰਡੀਗੜ੍ਹ